


# ਵਰਿਆਮ

ੴ੫ਵਾਂ ਸਾਲ
ਅਗਸਤ ੨੦੨੦



ਅਸਾਂ ਫੁੱਟ ਦੀ ਦਾਲ ਨਹੀਂ ਗਲਣ ਦੇਣੀ,
ਤਾਕਤ ਅਸਾਂ ਦੀ ਸਵਾ ਕਰੋੜ ਹੈ ਅੱਜ।
ਝੰਡੇ ਅਮਨ ਦੇ ਅਸਾਂ ਫਹਿਰਾਉਣੇ ਨੇ,
ਅਮਨ ਏਕਤਾ ਸਮੇਂ ਦੀ ਲੋੜ ਏ ਅੱਜ।
-ਤਾਰਾ ਸਿੰਘ ਅਨਜਾਣ

40/-



## ਤੂਹੀਂ ਹੈਂ...

ਗੰਗਾ, ਗਯਾ, ਦਾਨ, ਬ੍ਰਤ, ਸੰਜਮ, ਸਿੰਮ੍ਰਿਤਿ, ਬੇਦ, ਪੁਰਾਨ ਤੂਹੀਂ ਹੈਂ।
ਮੱਕਾ, ਹੱਜ, ਜ਼ਕਾਤ ਔਰੋਜ਼ੇ, ਕਲਮਾਜ਼ਾਨ, ਕੁਰਾਨ ਤੂਹੀ ਹੈਂ।
ਰਹਿਤ, ਜਾਪ, ਇਸ਼ਨਾਨ, ਸ਼ਹਾਦਤ, ਸ਼ਰਧਾ ਕਾ ਅਸਥਾਨ ਤੂਹੀਂ ਹੈਂ।
ਬਾਈਬਲ, ਕ੍ਰਾਸ, ਚਰਚ, ਬਪਤਿਸਮਾ, ਕੰਠੀ, ਤਿਲਕ, ਧਿਆਨ ਤੂਹੀਂ ਹੈਂ।
ਗੁਰਮੁਖ, ਸੰਤ, ਔਲੀਆ, ਜੋਗੀ, ਸ਼ੁਭ-ਗੁਣ, ਕਲਾ, ਗਿਆਨ ਤੂਹੀਂ ਹੈਂ।
ਤੁਮਹੀ ਓਟ, ਬਲ, ਬੁੱਧਿ, ਧਨ, ਪ੍ਰਭੁਤਾ, ਤੂਹੀਂ ਮਾਣ, ਸਨਮਾਨ ਤੂਹੀਂ ਹੈਂ।
ਤੁਮਹੀ ਧਰਤਿ, ਆਕਾਸ਼, ਭਾਨੁ ਤੂੰ, ਜੀਉ, ਪਿੰਡ ਅਰੁ ਪ੍ਰਾਨ ਤੂਹੀਂ ਹੈਂ।
ਤੀਰਥੰਕਰ ਪੈਗੰਬਰ ਤੁਮ ਹੀ, ਰੱਬ, ਗੁਰੂ ਭਗਵਾਨ ਤੂਹੀਂ ਹੈ।

-ਸੰਤ ਨਿਸ਼ਾਨ ਸਿੰਘ

---

## ਸ੍ਰੀ ਸਤਿਗੁਰੂ ਉਦੈ ਸਿੰਘ ਜੀ ਸ੍ਰੀ ਭੈਣੀ ਸਾਹਿਬ ਵਿਖੇ ਚੀੜ੍ਹ ਦਾ ਰੁੱਖ ਲਗਾਉਂਦੇ ਹੋਏ।





ਸਤਿਗੁਰੂ ਜੀ ਦੇ ਦੱਸਣ ਮਤਾਬਿਕ ਅੱਜ ਤੋਂ 90 ਸਾਲ ਪਹਿਲਾਂ ਸਨ 1930 ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੋ ਚੀੜ੍ਹ ਦੇ ਦਰਖਤ ਲਗਾਏ ਸਨ। ਉਹਨਾਂ ਵਿੱਚੋਂ ਇੱਕ ਮੀਂਹ ਹਨ੍ਹੇਰੀ ਨਾਲ ਪੁੱਟਿਆ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ ਹੁਣ ਇਕ ਨਵਾਂ ਬੂਟਾ ਲਗਾਇਆ ਗਿਆ।

-ਤਸਵੀਰ ਸੂਰਤਪਾਲ ਸਿੰਘ

# ਵਰਿਆਮ

ਅਗਸਤ - ੨੦੨੦

ਜਿਲਦ-੪੫

ਅੰਕ- ੧੦

ਬਾਨੀ ਸੰਪਾਦਕ

ਸ੍ਰ. ਜਗਦੀਸ਼ ਸਿੰਘ 'ਵਰਿਆਮ'

ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

ਸੰਪਾਦਕ : ਡਾ. ਰਜਵੰਤ ਕੌਰ

ਮੋਬਾਇਲ : 98786-16996,
98143-18720

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARYAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, Jalandhar-144001 |
| ਫੋਨ-:੦੧੮੧- ੨੨੨੨੫੪੩ | Ph. :0181-2222543 (O) |


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੪੦-੦੦ ਰੁਪਏ |
| ਸਲਾਨਾ ਚੰਦਾ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦੦-੦੦ ਰੁਪਏ |
| ਵਿਦੇਸ਼ ਲਈ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



**WARYAM** Current A/C No.
607201010050208
IFSC/RTGS Code :UBIN0560723
Union Bank of India Rama Mandi Jalandhar City
E-mail : editor@waryam.com,
drrajwant@waryam.com,
jagdishsinghwariam@gmail.com
drrajwant@gmail.com




# ਸੂਰਾ ਸੋ ਪਹਿਚਾਨੀਐ

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥੧॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥੨॥੨॥
-ਭਗਤ ਕਬੀਰ

ਭਗਤ ਕਬੀਰ ਦੁਆਰਾ ਲਿਖਿਆ ਗਿਆ ਇਹ ਸ਼ਲੋਕ ਇਨ ਬਿਨ ਅਮਰ ਸ਼ਹੀਦ ਗੁਰਤੇਜ ਸਿੰਘ ਤੇ ਢੁੱਕਦਾ ਹੈ। ਪੰਜਾਬ ਦੇ ਮਾਨਸਾ ਜਿਲ੍ਹੇ ਦੇ ਪਿੰਡ ਬੀਰੇਵਾਲਾ ਡੋਗਰਾਂ ਪਿੰਡ ਦਾ ਰਹਿਣ ਵਾਲਾ ਗੁਰਤੇਜ ਸਿੰਘ ਪਿਤਾ ਸ੍ਰ. ਵਿਰਸਾ ਸਿੰਘ ਅਤੇ ਮਾਤਾ ਪ੍ਰਕਾਸ਼ ਕੌਰ ਦੇ ਘਰ ਦਾ ਚਿਰਾਗ ਸੀ। 23 ਸਾਲ ਦੇ ਮੁੱਛ ਫੁੱਟ ਗੱਭਰੂ ਨੂੰ 15 ਜੂਨ (ਸਾਲ 2020) ਦੀ ਸ਼ਾਮ ਤਕ ਇਹ ਨਹੀਂ ਪਤਾ ਸੀ ਕਿ ਅੱਜ ਉਹ ਦੁਸ਼ਮਣਾਂ ਨਾਲ ਐਨੀ ਬਹਾਦਰੀ ਨਾਲ ਲੜੇਗਾ ਅਤੇ ਅਜਿਹੀ ਮਿਸਾਲ ਕਾਇਮ ਕਰੇਗਾ ਜੋ ਰਹਿੰਦੀ ਦੁਨੀਆਂ ਤਕ ਕਾਇਮ ਰਹੇਗੀ। ਭਾਰਤ ਚੀਨ ਸਰਹੱਦ 'ਤੇ ਗਲਵਾਨ ਘਾਟੀ 'ਤੇ ਤੈਨਾਤ ਪੰਜਾਬ ਦੀ ਘਾਤਕ ਪਲਟਨ ਦਾ ਇਹ ਵੀਰ ਯੋਧਾ ਦੁਸ਼ਮਣ ਫੌਜੀਆਂ ਨਾਲ ਐਨੀ ਵੀਰਤਾ ਨਾਲ ਲੜਿਆ ਕਿ ਆਪਣੇ ਅਖੀਰਲੇ ਸਾਹ ਤਕ ਉਹ ਦੇਸ਼ ਦੀ ਖਾਤਿਰ ਸਰਹੱਦ 'ਤੇ ਡਟਿਆ ਰਿਹਾ ਅਤੇ 12 ਚੀਨੀ ਫੌਜੀਆਂ ਨੂੰ ਮਾਰ ਕੇ ਹੀ ਆਪਣੇ ਸਵਾਸ ਤਿਆਗੇ।

ਅਸੀਂ ਸਭ ਜਾਣਦੇ ਹਾਂ ਕਿ ਭਾਰਤ ਚੀਨ ਸਰਹੱਦ ਤੇ ਚਲਦੇ ਤਣਾਅ ਕਾਰਨ 15 ਜੂਨ ਦੀ ਸ਼ਾਮ ਨੂੰ ਦੋਹਾਂ ਦੇਸ਼ਾਂ ਦੇ ਸੈਨਿਕਾਂ ਵਿੱਚ ਝੜਪ ਹੋਈ। ਇਹ ਝੜਪ ਭਿਆਨਕ ਰੂਪ ਧਾਰਨ ਕਰ ਗਈ ਜਦੋਂ ਨੌਬਤ ਇਕ ਦੂਜੇ ਨੂੰ ਮਾਰਨ ਤੇ ਆ ਗਈ। ਜਦੋਂ ਚੀਨੀ ਸੈਨਿਕਾਂ ਨੇ ਹਮਲਾ ਕੀਤਾ ਤਾਂ ਬਿਹਾਰ ਰੈਜੀਮੈਂਟ ਦੇ ਨਾਲ ਨਾਲ ਪੰਜਾਬ ਦੀ ਘਾਤਕ ਪਲਟਨ ਵੀ ਹਰਕਤ ਵਿੱਚ ਆ ਗਈ ਜਿਸ ਵਿੱਚ ਇਹ ਵੀਰ ਜਵਾਨ ਸ਼ਾਮਿਲ ਸੀ। ਇਹਨਾਂ ਕੋਲ ਵੱਡੇ ਮਾਰੂ ਹਥਿਆਰ ਨਾ ਹੁੰਦੇ ਹੋਏ ਵੀ ਇਹ ਆਪਣੀਆਂ ਡਾਂਗਾਂ ਸੋਟੀਆਂ ਤੇ ਕਿਰਪਾਨਾਂ ਦੇ ਨਾਲ ਹੀ ਚੀਨੀਆਂ ਦਾ ਮੁਕਾਬਲਾ ਕਰਨ ਲਈ ਤੁਰ ਪਏ। ਖਬਰਾਂ ਵਿੱਚ ਸੁਣਨ ਨੂੰ ਆਇਆ ਹੈ ਕਿ ਗੁਰਤੇਜ ਸਿੰਘ ਦੇ ਸਾਥੀ ਜਵਾਨ ਦਸਦੇ ਹਨ ਕਿ ਉਸ ਸਮੇਂ ਉਸਦੇ ਚਿਹਰੇ ਤੇ ਜੋ ਜਲੋਅ ਸੀ, ਉਹ ਝੱਲਿਆ ਨਹੀਂ ਜਾ ਰਿਹਾ ਸੀ। ਉਹ ਦੁਸ਼ਮਣਾਂ 'ਤੇ ਜਿਵੇਂ ਵਰ੍ਹ ਪਿਆ ਹੋਵੇ। ਚਾਰ ਚੀਨੀ ਸੈਨਿਕਾਂ ਨੇ ਉਸਨੂੰ ਫੜ ਲਿਆ ਪਰ 'ਬੋਲੇ ਸੋ ਨਿਹਾਲ' ਦੇ ਜੈਕਾਰਿਆਂ ਨੇ ਉਹਨਾਂ ਦੇ ਹੌਂਸਲੇ ਪਸਤ ਕਰ ਦਿੱਤੇ। ਉਹਨੇ ਸ਼ੇਰ ਦੀ ਦਹਾੜ ਵਾਂਗ ਜੈਕਾਰਾ ਛੱਡਿਆ ਅਤੇ ਆਪਣੇ ਆਪ ਨੂੰ ਉਨ੍ਹਾਂ ਦੀ ਜਕੜ ਵਿੱਚੋਂ ਛੁੜਾ ਕੇ ਆਪਣੀ ਕਿਰਪਾਨ ਨਾਲ ਚਾਰਾਂ ਨੂੰ ਮਾਰ ਕੇ ਪਹਾੜੀ ਤੋਂ ਥੱਲੇ ਨਦੀ ਵਿੱਚ ਸੁੱਟ ਦਿੱਤਾ। ਇਸ ਦਰਮਿਆਨ ਉਸਦਾ ਆਪਣਾ ਸੰਤੁਲਨ ਵੀ ਵਿਗੜਿਆ ਪਰ ਹੌਲੀ ਹੌਲੀ ਸੰਭਾਲਦੇ ਹੋਏ ਉਸਨੇ ਆਪਣੇ ਆਪ ਨੂੰ ਖੜ੍ਹਾ ਕੀਤਾ। ਜਦੋਂ ਉਹ ਸੰਭਲਿਆ ਤਾਂ 11-12 ਚੀਨੀ ਸੈਨਿਕ ਉਸਦੇ ਸਾਹਮਣੇ ਖੜ੍ਹੇ ਸਨ। ਉਸਨੇ ਉਹਨਾਂ ਵਿੱਚੋਂ ਇਕ ਨੂੰ ਆਪਣੀ ਕਿਰਪਾਨ ਨਾਲ ਮਾਰ ਕੇ ਉਸਦਾ ਹਥਿਆਰ ਖੋਹ ਲਿਆ ਅਤੇ ਦੇਖਦੇ ਹੀ ਦੇਖਦੇ ਸੱਤ ਚੀਨੀ ਸੈਨਿਕਾਂ ਨੂੰ ਮਾਰ ਮੁਕਾਇਆ। ਏਨੇ ਨੂੰ ਇਕ ਚੀਨੀ ਸੈਨਿਕ ਨੇ ਪਿੱਛੋਂ ਦੀ ਵਾਰ ਕਰਕੇ ਉਸਦੀ ਪਿੱਠ ਵਿੱਚ ਤਲਵਾਰ ਖੋਭ ਕੇ ਆਰ ਪਾਰ ਕਰ ਦਿੱਤੀ। ਉਹ ਪਿੱਛੇ ਮੁੜਿਆ ਤੇ ਉਸੇ ਤਲਵਾਰ ਨਾਲ ਉਸਨੂੰ ਵੀ ਮਾਰ ਮੁਕਾਇਆ। ਇਸ ਤਰ੍ਹਾਂ 12 ਚੀਨੀ ਸੈਨਿਕਾਂ ਨੂੰ ਮਾਰ ਕੇ ਆਪਣੇ ਪਰਵਾਰ, ਰੈਜੀਮੈਂਟ, ਕੌਮ ਅਤੇ ਦੇਸ਼ ਦਾ ਨਾਂ ਉੱਚਾ ਕਰਕੇ ਆਪ ਸ਼ਹੀਦ ਹੋ ਗਿਆ। ਅਜਿਹੇ ਸੂਰਮੇ ਹੀ ਸਾਡੇ ਵਰਗੇ ਆਮ ਲੋਕਾਂ ਦੀ ਰੱਖਿਆ ਕਰਦੇ ਕਰਦੇ ਆਖਰੀ ਦਮ ਤਕ ਰਣ ਖੇਤਰ ਵਿੱਚ ਡਟੇ ਰਹਿੰਦੇ ਹਨ। ਸਾਨੂੰ ਅਜਿਹੇ ਸੂਰਮਿਆਂ ਤੇ ਨਾਜ਼ ਹੈ। ਅਸੀਂ ਇਹਨਾਂ ਦੀ ਥਾਂ ਤੇ ਨਹੀਂ ਲੈ ਸਕਦੇ, ਪਰ ਇਹਨਾਂ 'ਤੇ ਮਾਣ ਜ਼ਰੂਰ ਕਰ ਸਕਦੇ ਹਾਂ ਜੋ ਆਪਣਾ ਸਰਵਸਵ ਕੁਰਬਾਨ ਕਰਕੇ ਸਾਡੀ ਰੱਖਿਆ ਕਰਦੇ ਹਨ।

ਡਾ. ਹਰਸ਼ਿੰਦਰ ਕੌਰ (ਬੱਚਿਆਂ ਦੇ ਮਾਹਿਰ ਡਾਕਟਰ) ਨੇ ਸੋਸ਼ਲ ਮੀਡਿਆ ਤੇ ਆਪਣੀ ਇਕ ਵੀਡੀਓ ਸਾਂਝੀ ਕੀਤੀ ਹੈ ਜਿਸ ਵਿੱਚ ਉਹ ਦੱਸਦੇ ਹਨ ਕਿ ਉਹਨਾਂ ਨੇ ਸ਼ਹੀਦ ਦੀ ਮਾਂ ਨਾਲ ਤਕਰੀਬਨ ਪੌਣਾ ਘੰਟਾ ਗੱਲਬਾਤ ਕੀਤੀ। ਇਸ ਗੱਲਬਾਤ

ਦੇ ਦਰਮਿਆਨ ਉਸਦੀ ਮਾਂ ਨੇ ਦੱਸਿਆ ਕਿ ਗੁਰਤੇਜ ਸਾਰੇ ਭੈਣ ਭਰਾਵਾਂ ਵਿੱਚ ਛੋਟਾ ਸੀ। ਮਹਿਜ ਛੇ ਸਾਲ ਦੀ ਉਮਰ ਵਿੱਚ ਉਸਨੇ ਅੰਮ੍ਰਿਤ ਛਕ ਲਿਆ ਸੀ ਅਤੇ ਗੁਰਦੁਆਰੇ ਜਾ ਕੇ ਪਾਠ ਕਰਨਾ ਉਸਦਾ ਨਿਤ ਦਾ ਨੇਮ ਬਣ ਗਿਆ ਸੀ। ਉਹ ਪੜ੍ਹਾਈ ਵਿੱਚੋਂ ਵੀ ਚੰਗਾ ਸੀ। ਕਦੇ ਵੀ ਸਕੂਲੋਂ ਉਸਦੀ ਸ਼ਿਕਾਇਤ ਨਹੀਂ ਆਈ। ਸਕੂਲ ਦੇ ਅਧਿਆਪਕ, ਵਿਦਿਆਰਥੀ ਅਤੇ ਪਿੰਡ ਵਾਲੇ ਦੱਸਦੇ ਹਨ ਕਿ ਉਹ ਬਹੁਤ ਹੀ ਨਿਮਰ ਅਤੇ ਸਾਊ ਬੱਚਾ ਸੀ। ਉਸਨੇ ਕਦੇ ਕਿਸੇ ਨੂੰ ਮਾੜੀ ਗੱਲ ਨਹੀਂ ਆਖੀ। ਅੱਠਵੀਂ ਪਿੰਡ ਦੇ ਸਰਕਾਰੀ ਮਿਡਲ ਸਕੂਲ ਤੋਂ ਕੀਤੀ (ਜਿਸਦਾ ਨਾਂ ਹੁਣ ਸ਼ਹੀਦ ਗੁਰਤੇਜ ਸਿੰਘ ਸਰਕਾਰੀ ਮਿਡਲ ਸਕੂਲ ਰੱਖ ਦਿੱਤਾ ਗਿਆ ਹੈ।) ਦਸਵੀਂ ਸਰਕਾਰੀ ਹਾਈ ਸਕੂਲ ਪਿੰਡ ਰਿਊਂਦ ਕਲਾਂ ਤੋਂ ਕੀਤੀ। ਨਹਿਰੂ ਕਾਲਜ ਮਾਨਸਾ ਤੋਂ 11ਵੀਂ ਅਤੇ 12ਵੀਂ ਨੌਨ ਮੈਡੀਕਲ ਵਿਸ਼ੇ ਲੈ ਕੇ ਪਾਸ ਕੀਤੀ। ਉਸਤੋਂ ਬਾਅਦ ਉਸਨੇ ਆਈਲੈਟਸ ਦੀ ਤਿਆਰੀ ਕੀਤੀ ਅਤੇ ਪੇਪਰ ਪਾਸ ਕਰ ਲਏ। ਗੁਰੂ ਨਾਨਕ ਕਾਲਜ ਬੁਦਲਾਢਾ ਵਿਖੇ ਬੀ.ਏ. ਦੇ ਫਾਰਮ ਵੀ ਭਰ ਲਏ ਸਨ, ਪਰ ਫੇਰ ਪਤਾ ਨਹੀਂ ਕੀ ਮਨ ਵਿੱਚ ਆਈ ਕਿ ਫੌਜ ਵਿੱਚ ਭਰਤੀ ਹੋਣ ਦੀ ਤਿਆਰੀ ਸ਼ੁਰੂ ਕਰ ਦਿੱਤੀ।

ਪੰਦਰ੍ਹਾਂ ਦਿਨ ਦੀ ਟ੍ਰੇਨਿੰਗ ਵਿੱਚ ਉਸਨੇ ਪਹਿਲੀ ਰੇਸ ਜਿੱਤੀ। ਪਟਿਆਲਾ ਵਿਖੇ ਦੌਬਾਰਾ ਟ੍ਰੇਨਿੰਗ ਦੌਰਾਨ ਹੋਈ ਰੇਸ ਵਿੱਚ ਉਹ ਫਿਰ ਅੱਵਲ ਰਿਹਾ। ਉਸਦੇ ਮੁਕਾਬਲੇ ਦਾ ਹੋਰ ਕੋਈ ਨਹੀਂ ਸੀ। ਛੇ ਮਹੀਨੇ ਦੀ ਟ੍ਰੇਨਿੰਗ ਤੋਂ ਬਾਅਦ ਉਸਨੂੰ ਗਲੇਸ਼ੀਅਰ ਵਿੱਚ ਭੇਜ ਦਿੱਤਾ ਗਿਆ। ਉਸਦੀ ਡਿਊਟੀ ਗਲਵਾਨ ਘਾਟੀ ਵਿੱਚ ਲਗ ਗਈ। ਇਹ ਅਜੀਬ ਇੱਤਫ਼ਾਕ ਹੈ ਕਿ ਜਿਸ ਦਿਨ ਉਹ ਸ਼ਹੀਦੀ ਜਾਮਾ ਪਾ ਕੇ ਲੜ ਰਿਹਾ ਸੀ ਉਸ ਦਿਨ ਪਿੰਡ ਵਿੱਚ ਉਸਦੇ ਵੱਡੇ ਭਰਾ ਦਾ ਵਿਆਹ ਹੋ ਰਿਹਾ ਸੀ। ਗੁਰਤੇਜ ਨੇ ਭਰਾ ਦੇ ਵਿਆਹ ਵਿੱਚ ਸ਼ਾਮਿਲ ਹੋਣ ਦੀ ਬਜਾਏ ਸਰਹੱਦ ਤੇ ਡਿਊਟੀ ਕਰਨ ਨੂੰ ਹੀ ਤਰਜੀਹ ਦਿੱਤੀ। ਉਸਦੀ ਮਾਂ ਦਾ ਕਹਿਣਾ ਹੈ ਕਿ ਉਹ ਹਮੇਸ਼ਾ ਇਹੀ ਕਹਿੰਦਾ ਸੀ ਕਿ ਮਾਂ ਮੈਂ ਤੈਨੂੰ ਜ਼ਿੰਦਗੀ ਵਿੱਚ ਬਹੁਤ ਸੁਖ ਦੇਣਾ ਹੈ। ਜਦੋਂ ਉਸਦਾ ਅਖੀਰੀ ਫੋਨ ਆਇਆ ਤਾਂ ਵੀ ਉਹ ਇਹੀ ਕਹਿ ਰਿਹਾ ਸੀ ਕਿ ਉਹ ਉਸਨੂੰ ਸੌਖੀ ਜ਼ਿੰਦਗੀ ਦੇਵੇਗਾ। ਉਸਦਾ ਕਮਰਾ ਪਾਉਣ ਲਈ ਉਹ ਇੱਟਾਂ ਸੁਟਾਵੇਗਾ, ਪਰ ਇਹ ਹੋ ਨਹੀਂ ਸਕਿਆ ਤੇ ਉਹ ਦੂਰ ਲੰਮੇ ਸਫਰ ਤੇ ਨਿਕਲ ਗਿਆ। ਡਾ. ਸਾਹਿਬ ਨੇ ਉਸਦੀ ਮਾਂ ਨੂੰ ਭਰੋਸਾ ਦਿੱਤਾ ਕਿ ਪੰਜਾਬ ਦਾ ਹਰ ਬੱਚਾ ਉਸਨੂੰ ਸੁਖਾਲੀ ਜ਼ਿੰਦਗੀ ਦੇਣ ਦਾ ਚਾਹਵਾਨ ਹੋਵੇਗਾ, ਜਿਸਨੇ ਐਡਾ ਬਹਾਦਰ ਵੀਰ ਜੰਮਿਆ। ਡਾ. ਸਾਹਿਬ ਨੇ ਉਸਦੀ ਮਾਂ ਨਾਲ ਵਾਅਦਾ ਕੀਤਾ ਕਿ ਦੁਨੀਆਂ ਦੇ ਹਰ ਕੋਨੇ ਤਕ ਉਸਦੀ ਆਵਾਜ਼ ਪਹੁੰਚਾਉਣਗੇ। ਪਰ ਸੋਚਣ ਵਾਲੀ ਗੱਲ ਇਹ ਹੈ ਕਿ ਆਪਣੇ ਪੁੱਤਰ ਦੀ ਕੁਰਬਾਨੀ ਤੋਂ ਬਾਅਦ ਭਾਵੇਂ ਕਿੰਨੇ ਵੀ ਅਰਾਮ ਦੀ ਜ਼ਿੰਦਗੀ ਮਿਲ ਜਾਵੇ, ਪਰ ਮਾਂ ਦੇ ਕਲੇਜੇ ਨੂੰ ਠੰਡ ਨਹੀਂ ਪੈ ਸਕਦੀ। ਉਸਨੂੰ ਆਪਣੇ ਪੁੱਤਰ ਦੀ ਸ਼ਹਾਦਤ ਤੇ ਮਾਣ ਤੇ ਹੋ ਸਕਦਾ ਹੈ ਪਰ ਉਸ ਤੋਂ ਵਛੁੜਣ ਦਾ ਗ਼ਮ ਵੀ ਕੋਈ ਥੋੜ੍ਹਾ ਨਹੀਂ। ਉਸਦਾ ਦਰਦ ਉਹ ਹੀ ਮਹਿਸੂਸ ਕਰ ਸਕਦੀ ਹੈ। ਇਸ ਦਰਦ ਨੂੰ ਸਹਿਣ ਕਰਨ ਲਈ ਪਹਾੜ ਜਿੱਡਾ ਜਿਗਰਾ ਚਾਹੀਦਾ ਹੈ।

ਗੁਰਤੇਜ ਸਿੰਘ ਸਾਰੇ ਨੌਜਵਾਨਾਂ ਲਈ ਪ੍ਰੇਰਨਾ ਸਰੋਤ ਹੈ। ਇਸ ਛੋਟੀ ਜਿਹੀ ਉਮਰ ਵਿੱਚ ਐਨੀ ਬਹਾਦਰੀ ਨਾਲ ਲੜਨਾ ਅਤੇ ਦੇਸ਼ ਲਈ ਆਪਣੇ ਪ੍ਰਾਣ ਤਿਆਗ ਦੇਣੇ ਬਹੁਤ ਵੱਡੀ ਕੁਰਬਾਨੀ ਹੈ। ਅਸੀਂ ਗੁਰਤੇਜ ਸਿੰਘ ਅਤੇ ਉਸਦੇ ਸਾਥੀ ਸ਼ਹੀਦਾਂ ਦੇ ਅੱਗੇ ਨਤਮਸਤਕ ਹਾਂ ਅਤੇ ਅਰਦਾਸ ਕਰਦੇ ਹਾਂ ਕਿ ਭਾਰਤ ਦੀ ਸਰਹੱਦ ਸੁਰਖਿਅਤ ਹੋਵੇ। ਐਹੋ ਜਿਹੇ ਅਮਰ ਸ਼ਹੀਦ ਯਕੀਨਨ ਹੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਉਚਾਰੇ ਇਸ ਸ਼ਬਦ ਦਾ ਸਮਰਨ ਕਰਕੇ ਹੀ ਰਣ ਭੂਮੀ ਵਿੱਚ ਉਤਰਦੇ ਹੋਣਗੇ–

ਦੇਹ ਸਿਵਾ ਬਰੁ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨਾ ਟਰੋਂ।
ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰਿ ਅਪੁਨੀ ਜੀਤ ਕਰੋਂ।
ਅਰੁ ਸਿਖ ਹੋਂ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋਂ।
ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ।।

ਸਾਡਾ ਅਜਿਹੇ ਸੂਰਮਿਆਂ ਦੀ ਸ਼ਹਾਦਤ ਨੂੰ ਸਲਾਮ ਹੈ।

-ਰਜਵੰਤ ਕੌਰ



# ਮਹਿਕ ਰੋਟੀਆਂ ਦੀ-ਬੋ ਲਾਸ਼ਾਂ ਦੀ

*-ਸ੍ਰ. ਜਗਦੀਸ਼ ਸਿੰਘ ਵਰਿਆਮ*

**ਭਾਰਤ ਨੂੰ ਅੰਗ੍ਰੇਜ਼ਾਂ ਦੀ ਗੁਲਾਮੀ ਤੋਂ ਅਜ਼ਾਦ ਹੋਏ 73 ਵਰ੍ਹੇ ਬੀਤ ਗਏ ਹਨ। ਪੰਜਾਬੀਆਂ ਵਾਸਤੇ ਦੇਸ਼ ਦੀ ਅਜ਼ਾਦੀ ਅਤੇ ਦੇਸ਼ ਵੰਡ – ਇਹ ਸ਼ਬਦ ਸਮਾਨਾਰਥੀ ਹਨ। ਅੱਧੀ ਰਾਤ ਨੂੰ ਜਦੋਂ ਪੰਡਤ ਨਹਿਰੂ ਬੋਲ ਰਿਹਾ ਸੀ ਕਿ ਕੌਮਾਂ ਦੀ ਜ਼ਿੰਦਗੀ ਵਿੱਚ ਇਹ ਦਿਨ ਕਿਤੇ ਹੀ ਆਉਂਦਾ ਹੈ ਜਦੋਂ ਅਸੀਂ ਇਕ ਯੁੱਗ 'ਚੋਂ ਦੂਸਰੇ ਯੁਗ ਵਿੱਚ ਪਰਵੇਸ਼ ਕਰਦੇ ਹਾਂ ਤਾਂ ਉਦੋਂ ਰਾਵੀ ਤੋਂ ਆਰ ਅਤੇ ਪਾਰ ਵਸਦੇ ਹਿੰਦੂ-ਸਿੱਖ-ਮੁਸਲਮਾਨ ਪੰਜਾਬੀ ਘਰੋਂ ਬੇਘਰ ਹੋ ਕੇ ਕਿਸੇ ਅਣਦੇਖੀ-ਅਨਜਾਣੀ ਮੰਜ਼ਲ ਵੱਲ ਨੂੰ ਤੁਰ ਰਹੇ ਸਨ। ਕਤਲੇਆਮ, ਲੁੱਟਾਂ ਖੋਹਾਂ, ਔਰਤਾਂ ਦੀ ਬੇਪਤੀ, ਪਰਵਾਰਾਂ ਦਾ ਵਿਛੜਣਾ, ਘਰੋਂ ਬੇਘਰ ਹੋਣਾ – ਇਸ ਸਾਰੇ ਸੰਤਾਪ ਨੂੰ ਭੋਗਦੇ ਹੋਏ ਹਿੰਦੂ ਸਿੱਖ ਨਵੇਂ ਬਣੇ ਦੇਸ਼ ਪਾਕਿਸਤਾਨ ਤੋਂ ਭਾਰਤ ਵਲ ਨੂੰ ਹਿਜਰਤ ਕਰ ਰਹੇ ਸਨ ਅਤੇ ਮੁਸਲਮਾਨ ਪਾਕਿਸਤਾਨ ਵੱਲ ਨੂੰ ਜਾ ਰਹੇ ਸਨ। ਇਹਨਾਂ ਸਾਰੀਆਂ ਘਟਨਾਵਾਂ ਦਾ ਦਰਦਨਾਕ ਬਿਰਤਾਂਤ ਲੇਖਕ ਜਗਦੀਸ਼ ਸਿੰਘ ਵਰਿਆਮ ਨੇ ਆਪਣੀ ਕਿਤਾਬ ਖਿੱਲਰੇ ਪੱਤਰੇ ਵਿੱਚ ਕੀਤਾ ਹੈ। ਪ੍ਰਸਤੁਤ ਲੇਖ ਉਸੇ ਕਿਤਾਬ ਵਿੱਚੋਂ ਲਿਆ ਗਿਆ ਹੈ ਜੋ ਕਿ ਦੇਸ਼ ਵੰਡ ਦੇ ਸਮੇਂ ਦੀ ਸੰਵੇਦਨਸ਼ੀਲ ਤਸਵੀਰ ਪੇਸ਼ ਕਰਦਾ ਹੈ। - ਸੰਪਾਦਕ**

ਰਾਵੀ ਦਾ ਪੁਲ ਪਾਰ ਕਰਕੇ ਸੜਕ ਦੀ ਢਲਾਣ ਸ਼ੁਰੂ ਹੋਈ। ਇਸ ਤੋਂ ਬਾਅਦ ਸੜਕ ਦੇ ਦੋਹੀਂ ਪਾਸੀਂ ਦਰਖਤਾਂ ਦੀ ਸੰਘਣੀ ਛਾਂ ਅਤੇ ਲੱਕ ਲੱਕ ਉੱਚਾ ਘਾਹ ਸੀ। ਭਾਵੇਂ ਚਮਾਸੇ ਦੀ ਗਰਮੀ ਵੀ ਸੀ, ਤਦ ਵੀ ਪੁਲ ਪਾਰ ਕਰਨ ਨਾਲ ਮਨ ਵਿੱਚ ਇਕ ਸੰਤੁਸ਼ਟੀ ਦਾ ਅਹਿਸਾਸ ਸੀ ਕਿ ਕਈ ਦਿਨਾਂ ਤੋਂ ਸਿਰਾਂ 'ਤੇ ਲਟਕਦੀ ਤਲਵਾਰ ਹਟ ਗਈ ਹੈ। ਲੱਗਦਾ ਸੀ ਜਿਵੇਂ ਜੁਗਾਂ ਦਾ ਸੰਤਾਪ ਮੁੱਕ ਗਿਆ ਹੈ। ਮਹਾਂ ਪੁਰਖ ਕਥਾ ਕਰਦਿਆਂ ਦੱਸਦੇ ਹੁੰਦੇ ਸਨ ਕਿ ਜਦੋਂ ਚੱਕੀ ਚੱਲਦੀ ਹੈ ਤਾਂ ਸਾਰੇ ਦਾਣੇ ਪਿਸ ਜਾਂਦੇ ਹਨ ਪਰ ਕਿੱਲੀ ਦੇ ਨਾਲ ਦੇ ਦਾਣੇ ਬਚ ਜਾਂਦੇ ਹਨ। ਸਾਨੂੰ ਲੱਗ ਰਿਹਾ ਸੀ ਅਸੀਂ ਉਹ ਹੀ ਕਿੱਲੀ ਦੇ ਲਾਗਲੇ ਦਾਣੇ ਹਾਂ ਜੋ ਚੱਕੀ ਚੱਲਣ ਦੇ ਬਾਵਜੂਦ ਬੱਚ ਕੇ ਆ ਗਏ ਹਾਂ। ਨਵੇਂ ਬਣੇ ਮੁਲਕ ਪਾਕਿਸਤਾਨ ਵਿਚੋਂ ਹਿਜਰਤ ਕਰਕੇ ਨਵੇਂ ਆਜ਼ਾਦ ਹੋਏ ਭਾਰਤ ਦੇਸ਼ ਵਿੱਚ ਪਹੁੰਚਣ ਵਾਲਾ ਸਭ ਤੋਂ ਪਹਿਲਾ ਤੇ ਸਭ ਤੋਂ ਵੱਡਾ ਕਾਫਲਾ ਸ਼ਾਇਦ ਸਾਡਾ ਹੀ ਸੀ। ਪਤਾ ਨਹੀਂ ਸਾਡੀ ਖ਼ੁਸ਼ੀ ਵੱਧ ਸੀ ਕਿ ਹੈਰਾਨੀ ਵੱਧ ਅਸੀਂ ਸਾਰੇ ਸਹੀ ਸਲਾਮਤ ਹੀ ਪੁੱਜ ਗਏ ਸਾਂ। ਰਾਵੀ ਦੇ ਬੇਲੇ ਵਿੱਚ ਪਹੁੰਚਦਿਆਂ ਇਹ ਨਹੀਂ ਸੀ ਪਤਾ ਕਿ ਅਸੀਂ ਬਹੁਤ ਅਹਿਮ ਇਤਿਹਾਸਕ ਜੁਗ ਗਰਦੀ ਦੇ ਨਾਟਕ ਦੇ ਪਾਤਰ ਹਾਂ ਜਾਂ ਭਾਰਤੀ ਇਤਿਹਾਸ ਦੇ ਇਕ ਬਹੁਤ ਹੀ ਕੀਮਤੀ ਪੱਤਰੇ ਦੇ ਅੱਖ਼ਰ ਹਾਂ ਜਾਂ ਜੁਗਾਂ ਤਕ ਯਾਦ ਰਹਿਣ ਵਾਲੀ ਘਟਨਾ ਦੇ ਚਸ਼ਮਦੀਦ ਗਵਾਹ ਹਾਂ। ਸਾਨੂੰ ਤਾਂ ਕੁਝ ਦਿਨ ਪਹਿਲਾਂ ਤੱਕ ਇਹ ਪਤਾ ਹੀ ਨਹੀਂ ਸੀ ਕਿ ਕੋਈ ਐਸੀ ਸੰਭਾਵਨਾ ਹੋ ਵੀ ਸਕਦੀ ਹੈ ਸਵਾਏ ਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਕਿਸੇ ਨੇ ਇਸ਼ਾਰਾ ਤੱਕ ਨਹੀਂ ਸੀ ਸੁੱਟਿਆ ਅਤੇ ਵੱਡੇ ਲੀਡਰਾਂ ਨੂੰ ਵੀ ਅਜਿਹੀ ਸੰਭਾਵਨਾ ਦੀ ਆਸ ਤੱਕ ਨਹੀਂ ਸੀ ਕਿ ਇਕ ਫਿਰਕੇ ਦੇ ਸਾਰੇ ਦੇ ਸਾਰੇ ਲੋਕ ਹੀ ਦੂਸਰੇ ਪਾਸੇ ਚਲੇ ਜਾਣਗੇ। ਅਸੀਂ ਘਰੋਂ ਇਕ ਰਾਤ ਕੱਟਣ ਵਾਸਤੇ ਪੱਖੋਕੇ ਪਿੰਡ ਨੂੰ ਤੁਰੇ ਸਾਂ ਤੇ ਤਕਦੀਰ ਦੇ ਚੱਕਰ ਨੇ ਲਿਆ ਸੁੱਟਿਆ ਰਾਵੀ ਦੇ ਬੇਲੇ ਵਿਚ। ਆਮ ਹਾਲਤ ਵਿੱਚ ਤਾਂ ਸਾਡੇ ਪਿੰਡ ਤੋਂ ਇਥੋਂ ਤਕ ਅੱਧੇ ਦਿਨ ਦੀ ਵਾਟ ਸੀ ਪਰ ਅਸੀਂ ਥਲ ਡੂਮਰ ਘੁਮਦੇ ਕਿੰਨੇ ਦਿਨ ਲਾ ਆਏ ਸਾਂ।

ਪੁਲ ਪਾਰ ਕਰਦਿਆਂ ਹੀ ਹੋਰ ਫੌਜੀ ਅਫ਼ਸਰ ਤੇ ਜਵਾਨ ਮਿਲੇ। ਹੋਰ ਲੋਕ ਵੀ ਅਫ਼ਸਰ ਜਾਂ ਲੀਡਰ ਲੋਕ ਹੋਣਗੇ ਜਾਂ ਆਮ ਲੋਕ ਵੀ ਕੁਝ ਤਮਾਸ਼ਾ ਵੇਖਣ ਵਾਲੇ ਵੀ। ਉਹ ਕਹਿ ਰਹੇ ਸਨ ਰੱਬ ਦਾ ਲੱਖ-ਲੱਖ ਸ਼ੁਕਰ ਹੈ ਤੁਸੀਂ ਸਹੀ ਸਲਾਮਤ ਆ ਗਏ। ਸਾਨੂੰ ਤੁਹਾਡਾ ਬਹੁਤ ਹੀ ਫਿਕਰ ਸੀ। ਉਹਨਾਂ ਦੀਆਂ ਗੱਲਾਂ ਤੋਂ ਇਹ ਜ਼ਾਹਰ ਹੁੰਦਾ ਸੀ ਕਿ ਉਹਨਾਂ ਨੂੰ ਕਿਵੇਂ ਨਾ ਕਿਵੇਂ ਪਤਾ ਸੀ ਕਿ ਦੜਪ ਦੇ ਇਲਾਕੇ ਤੋਂ ਭਾਰੀ ਕਾਫਲਾ ਸਿੱਧਾ ਹੀ ਰਾਵੀ ਸਰਹੱਦ ਵੱਲ ਚੱਲ ਪਿਆ ਹੈ ਅਤੇ ਉਸ ਕਾਫਲੇ ਦੀ ਭਾਰਤ ਪੁੱਜਣ ਦੀ ਕੋਈ ਉਮੀਦ ਨਹੀਂ। ਇਸ ਕਾਫਲੇ ਦਾ ਸਚਮੁਚ ਪੁੱਜ ਜਾਣਾ ਕੋਈ ਮੋਅਜਜ਼ੇ ਤੋਂ ਘੱਟ ਗੱਲ ਨਹੀਂ ਸੀ। ਅਧਿਕਾਰੀ ਕਿਸਮ ਦੇ ਲੋਕ ਤੇ ਫੌਜੀ ਸਾਨੂੰ ਜ਼ੋਰ ਦੇ ਰਹੇ ਸਨ ਕਿ ਜਲਦੀ ਨਿਕਲ ਚਲੋ। ਅੱਗੇ ਚਲਦੇ ਜਾਓ, ਛੇਤੀ ਕਰੋ ਏਥੇ ਬਿਲਕੁਲ ਰੁਕਣਾ ਨਹੀਂ। ਚੱਲਦੇ ਰਹਿਣਾ ਇਸ ਕਰਕੇ ਵੀ ਜ਼ਰੂਰੀ ਹੋ ਸਕਦਾ ਸੀ ਕਿ ਪਿੱਛੋਂ ਹੋਰ ਆ ਰਹੇ ਲੋਕਾਂ ਲਈ

ਰੁਕਾਵਟ ਪੈਦਾ ਨਾ ਹੋ ਜਾਵੇ। ਜਿਹੜੇ ਆ ਗਏ ਉਹ ਤਾਂ ਭਲੀ ਗੱਲ ਸੀ ਪਰ ਅਜੇ ਕਾਫਲੇ ਦਾ ਬਹੁਤਾ ਭਾਗ ਤਾਂ ਪਾਕਿਸਤਾਨ ਵਿੱਚ ਹੀ ਸੀ। ਉਹਨਾਂ ਲੋਕਾਂ ਦੀ ਜਾਨ ਤਾਂ ਅਜੇ ਵੀ ਦਾਅ 'ਤੇ ਸੀ। ਜਿੰਨੀ ਛੇਤੀ ਰਾਹ ਬਣਾਇਆ ਜਾਵੇ ਠੀਕ ਹੀ ਹੋ ਸਕਦਾ ਸੀ। ਜਾਂ ਕੋਈ ਹੋਰ ਗੱਲ ਹੋ ਸਕਦੀ ਸੀ ਜਿਸਦਾ ਸਾਨੂੰ ਕੁਝ ਪਤਾ ਨਹੀਂ ਸੀ।

ਲੰਮੀ ਮੈਰਾਥਨ ਦੌੜਣ ਵਾਲਾ ਅਥਲੀਟ ਵੀਹਾਂ ਮੀਲਾਂ ਦੀ ਦੌੜ ਭਾਰੀ ਗਰਮੀ ਸਰਦੀ ਵਿੱਚ ਦੌੜਦਾ ਰਹਿੰਦਾ ਹੈ ਪਰ ਆਖ਼ਰੀ ਲਕੀਰ ਟਪਦਿਆਂ ਹੀ ਉਹਦੀ ਬਸ ਹੋ ਜਾਂਦੀ ਹੈ। ਉਹ ਬੈਠ ਜਾਂਦਾ ਹੈ, ਲੇਟ ਜਾਂਦਾ ਹੈ। ਇਵੇਂ ਹੀ ਕਈਆਂ ਦਿਨਾਂ ਦੇ ਤੁਰੇ ਲੋਕ ਫੌਜੀਆਂ ਵਲੋਂ ਲੱਖ ਵਰਜਣ ਦੇ ਬਾਵਜੂਦ ਸੜਕ ਦੇ ਆਲੇ ਦੁਆਲੇ ਬੈਠ ਗਏ ਜਾਂ ਲੇਟ ਗਏ। ਪਿਛੋਂ ਆਉਣ ਵਾਲੇ ਹੋਰ ਅੱਗੇ ਤੋਂ ਅੱਗੇ ਥਾਵਾਂ ਮਲਦੇ ਗਏ। ਗਿੱਲੇ ਘਾਹ ਤੇ ਛਪੜੀਆਂ ਦੇ ਕੰਢਿਆਂ 'ਤੇ ਬਹੁਤ ਦੇਰ ਨਾ ਲੱਗੀ ਜਦੋਂ ਸਭ ਪਾਸੇ ਧੂੰਆਂ ਹੀ ਧੂੰਆਂ ਉਠ ਪਿਆ। ਇਸ ਧੂੰਏ ਨੇ ਬਹੁਤ ਦਿਨਾਂ ਦਾ ਡਰਾਇਆ ਹੋਇਆ ਸੀ। ਕਿਸੇ ਪਿੰਡ 'ਚੋਂ ਉਠਦਾ ਧੂੰਆਂ ਸੰਕੇਤ ਸੀ ਇਸ ਗੱਲ ਦਾ ਕਿ ਪਿੰਡ ਸੜ ਰਿਹਾ ਹੈ ਪਰ ਇਹ ਧੂੰਆਂ ਉਹ ਨਹੀਂ ਸੀ। ਇਸ ਧੂੰਏ ਦੀ ਕੁੜੱਤਣ ਵਿੱਚ ਕਣਕ ਦੀਆਂ ਰੋਟੀਆਂ ਦੀ ਮਹਿਕ ਰਲੀ ਹੋਈ ਸੀ। ਪਤਾ ਨਹੀਂ ਲੋਕਾਂ ਨੇ ਕਿਥੋਂ ਇੱਟਾਂ ਵੱਟੇ ਢੀਮਾਂ ਦੇ ਕੰਮ ਚਲਾਊ ਚੁਲ੍ਹੇ ਬਣਾਏ। ਏਧਰੋਂ ਉਧਰੋਂ ਪੁਰਾਣੇ ਟੀਨ ਫੜ ਜਾਂ ਚਾਟੀਆਂ ਘੜਿਆਂ ਦੀਆਂ ਬਬਰੀਆਂ ਫੜੀਆਂ ਤੇ ਉਹਨਾਂ ਤੋਂ ਤਵਿਆਂ ਦਾ ਕੰਮ ਲਿਆ। ਕਈਆਂ ਕੋਲ ਅਸਲੀ ਤਵੇ ਵੀ ਸਨ। ਇਹ ਉਹ ਲੋਕ ਸਨ ਜਿਨ੍ਹਾਂ ਨੂੰ ਨਿਸਚਿਤ ਤੌਰ ਤੇ ਪਤਾ ਸੀ ਕਿ ਅਸੀਂ ਕਾਫਲੇ ਦੇ ਨਾਲ ਜਾ ਰਹੇ ਹਾਂ ਆਪਣਾ ਘਰ ਘਾਟ ਛੱਡ ਕੇ। ਕੋਲ ਆਟਾ ਵੀ ਹੋਵੇ ਸਮਾਂ ਹੋਵੇ ਸਾਧਨ ਵੀ ਹੋਵੇ ਤਾਂ ਫੇਰ ਕਿਸ ਨੇ ਪਾਂਧਾ ਪੁੱਛਣਾ ਸੀ। ਦੂਰ-ਦੂਰ ਤੱਕ ਚੁੱਲ੍ਹੇ, ਤੱਪ ਰਹੇ ਸਨ। ਇਹਨਾਂ ਚੁਲ੍ਹਿਆਂ ਅਤੇ ਰੋਟੀਆਂ ਦੀ ਮਹਿਕ ਨੇ ਸਾਡੇ ਲਈ ਇਕ ਸਮੱਸਿਆ ਖੜ੍ਹੀ ਕਰ ਦਿੱਤੀ। ਇਸ ਮਹਿਕ ਨੇ ਸਾਡਾ ਇਕ ਸੁੱਤਾ ਪਾਤਰ ਜਗਾ ਦਿੱਤਾ ਇਕ ਸ਼ਕਤੀਸ਼ਾਲੀ ਕਿਰਦਾਰ ਦੇ ਰੂਪ ਵਿਚ।

ਮੇਰਾ ਛੋਟਾ ਭਰਾ ਪੰਜ ਸਾਲ ਦੀ ਉਮਰ ਦਾ ਸੀ, ਕੁਲਦੀਪ। ਸਾਡੀ ਸਾਰੀ ਯਾਤਰਾ ਵਿੱਚ ਉਸ ਦੀ ਖ਼ਾਸ ਭੂਮਿਕਾ ਨਹੀਂ ਸੀ। ਉਸ ਦਾ ਜ਼ਿਕਰ ਵੀ ਇਸੇ ਲਈ ਨਹੀਂ ਆਇਆ। ਉਹ ਅਕਸਰ ਸਾਈਕਲ ਦੇ ਡੰਡੇ 'ਤੇ ਬੈਠਾ ਰਿਹਾ ਅਤੇ ਹੈਂਡਲ ਉੱਤੇ ਸਿਰ ਰੱਖ ਕੇ ਸੁੱਤਾ ਰਿਹਾ ਜਾਂ ਅਪਣੇ ਤਾਇਆਂ ਦੇ ਮੋਢਿਆਂ 'ਤੇ ਚਿਪਕਿਆ ਰਿਹਾ ਅਤੇ ਕਦੇ ਬਾਪ ਨੇ ਚੁੱਕੀ ਰੱਖਿਆ। ਉਸ ਦੀ ਕੋਈ ਮੰਗ ਨਹੀਂ ਸੀ, ਕੋਈ ਜਿੱਦ ਨਹੀਂ ਸੀ ਬਸ ਬਹੁਤਾ ਬੀਬਾ ਰਾਣਾ ਜਾਂ ਸਹਿਮਿਆ ਜਿਹਾ ਬਣ ਕੇ ਹੀ ਰਿਹਾ। ਉਸ ਸਮੇਂ ਬਦਲੀ ਫਿਜ਼ਾ ਦੇ ਪ੍ਰਭਾਵ ਨੂੰ ਬੱਚੇ ਵੀ ਅਨੁਭਵ ਕਰਦੇ ਸਨ। ਉਹ ਤਾਂ ਇਨਸਾਨ ਦਾ ਬੱਚਾ ਸੀ ਇਸ ਵੇਲੇ ਤਾਂ ਕੁੱਤਿਆਂ ਬਿੱਲਿਆਂ ਡੰਗਰਾਂ ਨੇ ਵੀ ਮਹਿਸੂਸ ਕਰ ਲਿਆ ਸੀ (ਸ਼ਾਇਦ ਇਨਸਾਨ ਤੋਂ ਵੀ ਪਹਿਲਾਂ) ਕਿ ਹਵਾ ਵਿੱਚ ਜ਼ਹਿਰ ਘੁਲ ਗਿਆ ਹੈ।

ਪਰ ਰਾਵੀ ਲੰਘਦਿਆਂ ਹੀ ਫਿਜ਼ਾ ਬਦਲ ਗਈ ਸੀ। ਬੱਚੇ ਨੂੰ ਵੀ ਤਾਜ਼ੀਆਂ ਰੋਟੀਆਂ ਦੀ ਮਹਿਕ ਆ ਗਈ ਅਤੇ ਉਸ ਨੇ ਆਪਣੀ ਤਬੀਅਤ ਦੇ ਐਨ ਉਲਟ ਰੋਟੀ ਦੀ ਮੰਗ ਕਰਨੀ ਸ਼ੁਰੂ ਕਰ ਦਿੱਤੀ। ਭੁੱਖ ਤਾਂ ਸਾਰਿਆਂ ਨੂੰ ਬਹੁਤ ਤੇਜ਼ ਲੱਗੀ ਸੀ ਅਤੇ ਹੁਣ ਪ੍ਰਗਟ ਵੀ ਸ਼ਿੱਦਤ ਨਾਲ ਹੋਈ ਸੀ। ਜਦੋਂ ਬੰਦਾ ਬੁਖ਼ਾਰ ਆਦਿ ਨਾਲ ਬੀਮਾਰ ਹੁੰਦਾ ਹੈ ਤਾਂ ਉਸ ਨੂੰ ਵਧੀਆ ਤੋਂ ਵਧੀਆ ਚੀਜ਼ ਵੀ ਦਿਓ ਉਸ ਦਾ ਖਾਣ ਨੂੰ ਜੀਅ ਨਹੀਂ ਕਰਦਾ ਅਤੇ ਕਿੰਨੇ ਕਿੰਨੇ ਦਿਨ ਹੀ ਉਹ ਇਸ ਤਰ੍ਹਾਂ ਕੱਢ ਜਾਂਦਾ ਹੈ ਪਰ ਬੁਖ਼ਾਰ ਉਤਰਨ ਤੇ ਉਹ ਸਭ ਤੋਂ ਪਹਿਲਾਂ ਰੋਟੀ ਹੀ ਮੰਗਦਾ ਹੈ। ਬਸ ਇਹ ਹੀ ਹਾਲਤ ਸਾਡੀ ਸੀ। ਇਨੇ ਦਿਨਾਂ ਦੀ ਫਿਕਰਮੰਦੀ ਦਾ ਬੁਖ਼ਾਰ ਰਾਵੀ ਪਾਰ ਕਰਦਿਆਂ ਉਤਰ ਗਿਆ ਸੀ। ਜਿਸ ਨੇ ਤੁਰਨ ਦੀ ਹਿੰਮਤ ਵੀ ਖੋਹ ਲਈ ਅਤੇ ਭੁੱਖ ਨੇ ਵੀ ਕੜਵੱਲ ਕੱਢ ਛਡੇ ਸਨ। ਅੱਜ ਸਫਰ ਵੀ ਕਈ ਮੀਲਾਂ ਦਾ ਕਰਕੇ ਆਏ ਸੀ। ਇਸ ਸਮੇਂ ਜੇ ਕੁਲਦੀਪ ਨੇ ਭੁੱਖ ਦਾ ਰੌਲਾ ਪਾ ਧਰਿਆ ਤਾਂ ਇਹ ਕੋਈ ਅਲੋਕਾਰ ਗੱਲ ਨਹੀਂ ਸੀ ਅਤੇ ਉਸ ਦੀ ਇਸ ਮੰਗ ਦਾ ਪੂਰਾ ਕਰਨਾ ਕੋਈ ਔਖੀ ਗੱਲ ਵੀ ਨਹੀਂ ਸੀ। ਸਾਡੇ ਕੋਲ ਤਾਂ ਨਾ ਤਵਾ ਪਰਾਤ ਸੀ ਨਾ ਆਟਾ ਦਾਣਾ ਪਰ ਹੋਰ ਤਵਿਆਂ 'ਤੇ ਤਾਂ ਰੋਟੀਆਂ ਪੱਕ ਹੀ ਰਹੀਆਂ ਸਨ। ਕੁਲਦੀਪ ਦੀ ਜਿੱਦ ਸਾਡੇ ਅੰਦਰ ਖੋਹ ਪਾ ਰਹੀ ਸੀ ਉਸਨੂੰ ਕਿਹਾ ਗਿਆ ਕਿ ਥੋਹੜੇ ਚਿਰ ਨੂੰ ਅਸੀਂ ਡੇਰਾ ਬਾਬਾ ਨਾਨਕ ਪੁੱਜ ਜਾਣਾ ਹੈ। ਉਥੇ ਗੁਰੂ ਕਾ ਲੰਗਰ ਵੀ ਹੋਵੇਗਾ ਤੇ ਬਾਜ਼ਾਰ ਵੀ। ਤੈਨੂੰ ਰੱਜ ਕੇ ਖੁਆ ਦਿਆਂਗੇ ਪਰ ਬੱਚਾ ਆਕੀ ਹੋ ਗਿਆ। ਉਸ ਦੀਆਂ ਲੇਰਾਂ ਦਿਲਾਂ ਨੂੰ ਧੂਹ ਪਾ ਰਹੀਆਂ ਸਨ। "ਮੈਂ ਰੋਟੀ ਖਾਣੀ ਹੈ। ਮੈਂ ਰੋਟੀ ਖਾਣੀ ਹੈ" ਇਸ ਤੋਂ ਵੱਧ ਸ਼ਬਦ ਮੂੰਹੋ ਕੱਢਦਾ ਨਹੀਂ ਸੀ। ਪਿਤਾ ਜੀ ਨੇ ਕਿਹਾ ਚਲ ਤੈਨੂੰ ਰੋਟੀ ਲੈ ਦਿੰਦੇ ਹਾਂ। ਉਹਨਾਂ ਗੋਭਲੇ ਪੁੱਤਰ ਨੂੰ ਚੁੱਕਿਆ ਤੇ ਤੁਰ ਪਏ। ਪਹਿਲੀ ਧੂਣੀ ਨਾਲ ਹੀ ਸੀ। ਪਿਤਾ ਜੀ ਨੇ ਕਿਹਾ ਬੱਚਾ ਬਹੁਤ ਜਿੱਦ ਕਰ ਰਿਹਾ ਹੈ ਅੱਧੀ ਰੋਟੀ ਦਿਓ। ਅੱਗੋਂ ਜੁਆਬ ਆਇਆ "ਸਾਡੇ ਕੋਲ ਫਾਲਤੂ ਨਹੀਂ।" ਇਸ ਜੁਆਬ ਨੇ ਸਾਨੂੰ ਸਾਰਿਆਂ ਨੂੰ ਹੈਰਾਨ ਕਰ ਦਿੱਤਾ। ਸਾਡੇ ਪਿੰਡ ਤਾਂ ਇਹ ਰਿਵਾਜ ਸੀ ਕੋਈ ਬਾਹਰੋਂ ਮੁਸਾਫ਼ਰ ਲੰਘਦਾ ਜਾ ਰਿਹਾ ਹੋਵੇ ਤਾਂ ਉਸਨੂੰ 'ਵਾਜ ਮਾਰ ਕੇ

ਰੋਟੀ ਦੁੱਧ ਲੱਸੀ ਪਾਣੀ ਪਿਆ ਕੇ ਜਾਣ ਦੇਣਾ। ਪਰ ਸ਼ਾਇਦ ਜੁਆਬ ਦੇਣ ਵਾਲੇ ਆਪਣੀ ਥਾਂ ਠੀਕ ਹੀ ਸਨ। ਉਸ ਨੂੰ ਲੱਗਾ ਕਿ ਕੋਈ ਮੰਗਤਾ ਰੋਟੀ ਮੰਗ ਰਿਹਾ ਹੈ ਇਕ ਨੂੰ ਦਿਆਂਗੇ ਤਾਂ ਇਥੇ ਮੰਗਤਿਆਂ ਦੀ ਕਤਾਰ ਲੱਗ ਜਾਣੀ ਹੈ। ਪਿਤਾ ਜੀ ਅਗਲੇ ਚੁੱਲ੍ਹੇ 'ਤੇ ਗਏ ਜੁਆਬ ਸੀ "ਰੋਟੀ ਕੋਈ ਨਹੀਂ।'' ਪਿਤਾ ਜੀ ਅੱਗੇ ਤੋਂ ਅੱਗੇ ਤੁਰਦੇ ਗਏ। ਭਾਂਤ ਭਾਂਤ ਦੇ ਜੁਆਬ ਸਨ ਕਿਸੇ ਨੇ ਸਿਰ ਹੀ ਹਿਲਾ ਦਿੱਤਾ ਅਤੇ ਅੰਤ 'ਤੇ ਇਵੇਂ ਵੀ ਹੋਣ ਲੱਗਾ ਜਿਵੇਂ ਮੰਗਤਿਆਂ ਨੂੰ ਜੁਆਬ ਦਿੱਤਾ ਜਾਂਦਾ ਹੈ "ਭਾਈ ਮਾਫ਼ ਕਰ।'' ਕੋਈ ਇਕ ਬੁਰਕੀ ਰੋਟੀ ਦੇਣ ਨੂੰ ਤਿਆਰ ਨਹੀਂ ਸੀ। ਜ਼ਮਾਨੇ ਨੂੰ ਕੀ ਹੋ ਗਿਆ ਸੀ। ਵਾਪਸ ਮੁੜਦੇ ਤਾਂ ਮੁੰਡਾ ਫੇਰ ਰੋਣ ਲੱਗਦਾ ਉਸਨੂੰ ਰੋਟੀ ਦੀ ਝਾਕ ਸੀ ਅੱਗੋਂ ਕੋਈ ਰੋਟੀ ਦੇਣ ਨੂੰ ਤਿਆਰ ਨਹੀਂ ਸੀ। ਇਕ ਪਾਸੇ ਮੰਗਣ ਦੀ ਨਮੋਸ਼ੀ ਸੀ ਦੂਸਰੇ ਪਾਸੇ ਸਭ ਤੋਂ ਲਾਡਲੇ ਪੁੱਤਰ ਦੀਆਂ ਹਿੱਕ ਪਾੜਨ ਵਾਲੀਆਂ ਲੇਰਾਂ ਸਨ। ਇਕ ਪਾਸੇ ਸਵੈਭਿਮਾਨ ਦੂਜੇ ਪਾਸੇ ਪੁੱਤਰ ਦਾ ਮੋਹ ਸੀ। ਬੰਦਾ ਕਿਹੋ ਜਿਹੀ ਕਸੂਤੀ ਹਾਲਤ ਵਿੱਚ ਫਸ ਜਾਂਦਾ ਹੈ ਜਿਸ ਦਾ ਚਿਤ ਚੇਤਾ ਵੀ ਨਹੀਂ ਹੁੰਦਾ। ਮੇਰਾ ਪਿਤਾ ਇਲਾਕੇ ਵਿੱਚ ਪ੍ਰਸਿਧ ਜੱਥੇਦਾਰ ਵਜੋਂ ਜਾਣਿਆ ਜਾਂਦਾ। ਢੇ ਦਾ ਨਾਮ ਲਵੋ ਤਾਂ ਜੱਥੇਦਾਰ ਨੱਥਾ ਸਿੰਘ ਯਾਦ ਆਉਂਦਾ ਤੇ ਜੱਥੇਦਾਰ ਨੱਥਾ ਸਿੰਘ ਨਾਮ ਲਵੋ ਤਾਂ ਢੇ ਯਾਦ ਆਉਂਦਾ। ਜਿਹਨੇ ਆਪਣੇ ਘਰ ਆਏ ਕਿਸੇ ਵੀ ਸਵਾਲੀ ਨੂੰ 'ਜਾਹ ਬਾਬਾ ਮਾਫ ਕਰ' ਨਹੀਂ ਸੀ ਕਿਹਾ। ਘਰ ਦੀਵਾਨ ਲੱਗਦੇ, ਲੰਗਰ ਚਲਦੇ ਰਹਿੰਦੇ। ਜੇ ਕਿਤੇ ਬਾਹਰ ਜਾਂਦੇ ਤਾਂ ਆਦਰ ਮਾਣ ਨਾਲ ਲੋਕ ਸਾਰੇ ਜੱਥੇ ਨੂੰ ਰਜਾ ਦਿੰਦੇ। ......ਉਹ ਅੱਜ ਰੋਟੀ ਦਾ ਇਕ ਟੁੱਕ ਮੰਗ ਰਿਹਾ ਸੀ ਤੇ ਕੋਈ ਉਸ ਨੂੰ ਦੇਣ ਲਈ ਤਿਆਰ ਨਹੀਂ ਸੀ। ਜੱਥੇਦਾਰ ਨੱਥਾ ਸਿੰਘ ਆਪ ਪੜ੍ਹਦਾ ਹੁੰਦਾ ਸੀ "ਸ਼ੇਰਾਂ ਨੂੰ ਘਾਹ ਖੁਆ ਦੇਵੇਂ ਜਦੋਂ ਨਿਗਾਹ ਬਦਲ ਜਾਏ ਤੇਰੀ'' ਅੱਜ 'ਉਸਦੀ' ਬਦਲੀ ਨਿਗਾਹ ਨੂੰ ਅਮਲੀ ਰੂਪ ਵਿੱਚ ਵੇਖਿਆ ਸੀ। ਇਸ ਵੇਲੇ ਅਭਿਮਾਨ ਤਾਂ ਵੱਡਿਆਂ ਵੱਡਿਆਂ ਦੇ ਚੂਰ ਹੋ ਗਏ।

ਆਖ਼ਰ ਜਿਵੇਂ ਪ੍ਰਹਿਲਾਦ ਨੂੰ ਤਪਦੇ ਥੰਮ 'ਤੇ ਕੀੜੀ ਤੁਰਦੀ ਦਿਸੀ ਇਵੇਂ ਇਕ ਆਵਾਜ਼ ਆਈ ਮੁੰਡਾ ਬਹੁਤ ਰੋਂਦਾ ਪਿਆ ਹੈ ਦੇਵੋ ਇਸ ਨੂੰ ਇਕ ਰੋਟੀ।'' ਘੋਰ ਕਲਿਜੁਗ ਵਿੱਚ ਸਤਿਜੁਗੀ ਬੋਲ। ਸ਼ਾਇਦ ਪੰਜਾਬ ਦੀ ਆਤਮਾ ਅਜੇ ਮਰੀ ਨਹੀਂ ਸੀ। ਇਹ ਬੋਲ ਬੋਲਣ ਵਾਲੀ ਬੀਬੀ ਪਤਾ ਨਹੀਂ ਹੁਣ ਕਿਥੇ ਹੈ। ਇਸ ਜਹਾਨ ਵਿੱਚ ਹੋਵੇਗੀ ਕਿ ਨਹੀਂ ਪਰ ਮਾਨਵਤਾ ਦੀ ਲਾਜ ਰੱਖਣ ਵਾਲੀ ਮੂਰਤੀ ਦੇ ਰੂਪ ਵਿੱਚ ਉਹ ਸਾਡੇ ਮਨਾਂ ਵਿੱਚ ਸਥਾਪਤ ਹੈ। ਮੁੰਡਾ ਰੋਟੀ ਦਾ ਟੁੱਕ ਲੈ ਕੇ ਚੁੱਪ ਹੋ ਗਿਆ। ਹੌਲ਼ੀ ਹੌਲ਼ੀ ਅਸੀਂ ਡੇਰਾ ਬਾਬਾ ਨਾਨਕ ਸ਼ਹਿਰ ਪੁੱਜ ਗਏ।

ਡੇਰਾ ਬਾਬਾ ਨਾਨਕ ਦਾ ਸ਼ਹਿਰ ਲੋਕਾਂ ਦੀ ਭੀੜ ਨਾਲ ਲਬਾਲਬ ਸੀ। ਜਦੋਂ ਕੋਈ ਵਾਕਫ਼ ਮਿਲਦਾ ਤਾਂ ਸਾਕਾਂ ਸੰਬੰਧੀਆਂ ਅਤੇ ਦੋਸਤਾਂ ਬਾਰੇ ਗੱਲਾਂਬਾਤਾਂ ਪੁੱਛਦਾ-"ਕਿਤੇ ਤੁਸੀਂ ਫਲਾਣੇ ਵੇਖੇ ਹੋਣ.....ਸਾਡੇ ਸਕਿਆਂ ਦਾ ਕੋਈ ਥਹੁ-ਪਤਾ ਹੋਵੇ। ਆਹੋ ਫਲਾਣਾ ਵੇਖਿਆ ਸੀ.......ਅਮੱਕਾ ਨਹੀਂ ਲੱਭਾ .......ਫਲਾਣਾ ਮਾਰਿਆ ਗਿਆ। ਭਈ ਉਹਨਾਂ ਨਾਲ ਤਾਂ ਬੁਰੀ ਹੋਈ......ਚਲੋ ਇੱਜ਼ਤ ਬਚ ਗਈ, ਸਭ ਕੁਝ ਬੱਚ ਗਿਆ।'' ਇਹੋ ਜਿਹੀਆਂ ਹੀ ਗੱਲਾਂ ਹੋ ਰਹੀਆਂ ਸਨ। ਪਿੱਛਲੇ ਦਿਨਾਂ ਵਿੱਚ ਸਭ ਤੋਂ ਘਿਨਾਉਣੀਆਂ ਖ਼ਬਰਾਂ ਸਨ ਔਰਤਾਂ ਦੀ ਬੇਪਤੀ ਦੀਆਂ, ਨੰਗੀਆਂ ਕੁੜੀਆਂ ਦੇ ਜਲੂਸਾਂ ਦੀਆਂ। ਜੋ ਕੰਨ ਸੁਣ ਨਹੀਂ ਸਕਦੇ, ਜੋ ਕਲਮਾਂ ਲਿਖ ਨਹੀਂ ਸਕਦੀਆਂ ਉਹਨਾਂ ਗੱਲਾਂ ਦੀਆਂ ਖ਼ਬਰਾਂ ਸਨ। ਇਹੋ ਜਿਹੀ ਹਾਲਤ ਵਿੱਚ ਸਾਡਾ ਕਾਫ਼ਲਾ ਬਚ ਕੇ ਆ ਗਿਆ। ਜਦੋਂ ਕਾਫ਼ਲਿਆਂ ਦੇ ਕਾਫ਼ਲੇ ਕਤਲ ਹੋ ਰਹੇ ਸਨ। ਅਸੀਂ ਕਿਵੇਂ ਬਚ ਕੇ ਆ ਗਏ ਬਾਬੇ ਨਾਨਕ ਦੇ ਦਰ 'ਤੇ। ਤੇ ਜਦੋਂ ਕਿਹਾ ਜਾਂਦਾ ਕਿ ਇੱਜ਼ਤ ਤਾਂ ਬੱਚ ਗਈ ਤਾਂ ਇਹਦੇ ਅਰਥ ਬਹੁਤ ਡੂੰਘੇ ਹੁੰਦੇ। ਕਿਸੇ ਸਮੇਂ ਬਾਬੇ ਨਾਨਕ ਨੇ ਅਜਿਹੀ ਸਥਿਤੀ ਦਾ ਨਕਸ਼ਾ ਆਪਣੀ ਬਾਣੀ ਵਿੱਚ ਖਿੱਚਿਆ ਸੀ।

-ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ।।
ਇਕਨ੍ਹਾ ਏਹੋ ਲਿਖਿਆ, ਬਹਿ ਬਹਿ ਰੋਵਹਿ ਦੁਖ।।''

ਇਹ ਬਹਿ ਰੋਵਹਿ ਦੁਖ ਦਾ ਸਿਲਸਿਲਾ ਤਾਂ ਕਈ ਸਾਲ ਬਾਅਦ ਤੱਕ ਵੀ ਚੱਲਦਾ ਹੀ ਰਿਹਾ।

ਭੀੜ ਵਿੱਚ ਅਸੀਂ ਬਾਬਾ ਨਾਨਕ ਦੇ ਇਤਿਹਾਸਕ ਗੁਰਦੁਆਰੇ ਮੱਥਾ ਟੇਕਿਆ। ਏਥੇ ਸਾਡੇ ਬਜ਼ੁਰਗਾਂ ਦਾ ਇਕ ਵਾਕਫ ਮਿਲ ਗਿਆ ਜੋ ਸਾਡੇ ਸਾਰੇ ਟੱਬਰ, ਪੰਜਾਂ ਭਰਾਵਾਂ ਦੇ ਸਾਰੇ ਕਬੀਲੇ ਨੂੰ ਆਪਣੇ ਘਰ ਲੈ ਗਿਆ। ਮੇਰੀਆਂ ਤਾਈਆਂ ਨੇ ਇਕ ਵੱਡੇ ਦੇਗੇ ਵਿੱਚ ਮੂੰਗੀ ਮਸਰਾਂ ਦੀ ਧੋਤੀ ਦਾਲ ਚਾੜ੍ਹ ਦਿੱਤੀ ਤੇ ਇਕ ਵੱਡੀ ਤੌਣ ਆਟੇ ਦੀ ਗੁੰਨ ਲਈ। ਗਰਮ-ਗਰਮ ਨਰਮ-ਨਰਮ ਫੁਲਕੇ ਪਤਾ ਨਹੀਂ ਅਸੀਂ ਕਿੰਨੇ ਛਕੇ। ਜਿਵੇਂ ਗਰਮੀ ਦੇ ਦਿਨਾਂ ਵਿੱਚ ਲੱਸੀ ਅੰਦਰ ਨੂੰ ਤ੍ਰਿਪਤ ਕਰਦੀ ਹੈ, ਇਵੇਂ ਇਹ ਦਾਲ ਰੋਟੀ ਕਈਆਂ ਦਿਨਾਂ ਦੀ ਭੁੱਖ ਨੂੰ ਤ੍ਰਿਪਤ ਕਰ ਰਹੀ ਸੀ। ਪਰਸ਼ਾਦੇ ਛਕ ਕੇ ਸਾਡੀਆਂ ਅੱਖਾਂ ਵਿੱਚ ਚਮਕ ਆਈ। ਇੱਥੇ ਮੰਜਿਆਂ 'ਤੇ ਬੈਠਿਆਂ ਦੇਖਿਆ ਕਿ ਤਾਏ ਮੇਹਰ ਸਿੰਘ ਹੋਰਾਂ ਫਤੂਹੀ ਦੀ ਅੰਦਰਲੀ ਜੇਬ ਵਿਚੋਂ ਸੌ-ਸੌ ਦੇ ਕਿੰਨੇ ਹੀ ਗਿੱਲੇ ਨੋਟ ਕੱਢੇ ਤੇ ਸੁਕਾਉਣ ਵਾਸਤੇ ਮੰਜੀ 'ਤੇ ਵਿਛਾ ਦਿੱਤੇ। ਇਸ ਘਰ ਵਿੱਚ ਅਸੀਂ ਰਾਤ ਕੱਟੀ। ਬੜੇ ਦਿਨਾਂ ਬਾਅਦ ਗੂਹੜੀ ਨੀਂਦ ਆਈ।

ਅਸੀਂ ਰਾਵੀ ਪਾਰ ਕਰਕੇ ਆਜ਼ਾਦ ਭਾਰਤ ਵਿੱਚ ਤਾਂ ਆ

ਗਏ ਸਾਂ, ਅਗੋਂ ਜਾਣਾ ਕਿਥੇ ਹੈ ? ਇਹ ਹਰ ਇਕ ਦੀ ਆਪਣੀ ਮਰਜ਼ੀ 'ਤੇ ਸੀ। ਉਂਝ ਮੇਰੇ ਮਾਮਾ ਜੀ ਦਾ ਜਲੰਧਰ ਵਿੱਚ ਨਿਵਾਸ ਸੀ। ਉਹ ਸਾਡੇ ਭਾਈਚਾਰੇ ਦੇ ਪਹਿਲੇ ਵਿਅਕਤੀ ਸਨ ਜੋ ਹਵਾ ਦੇ ਉਲਟ ਜਲੰਧਰ ਆ ਕੇ ਮੋਟਰ-ਬੈਟਰੀਆਂ ਦੇ ਕੰਮ ਵਿੱਚ ਸਥਾਪਤ ਹੋ ਗਏ ਸਨ ਨਹੀਂ ਤਾਂ ਸਾਰੇ ਭਾਈਚਾਰੇ ਦਾ ਮੁਹਾਣ ਤਾਂ ਰਾਵਲਪਿੰਡੀ ਵੱਲ ਨੂੰ ਹੀ ਸੀ। ਅਸੀਂ ਇਕ ਵਾਰ ਤਾਂ ਜਲੰਧਰ ਜ਼ਰੂਰ ਪੁੱਜਣਾ ਸੀ, ਉਸ ਤੋਂ ਬਾਅਦ ਦੀ ਰਾਮ ਜਾਣੇ।

ਅਗਲੀ ਸਵੇਰ ਖ਼ਬਰ ਮਿਲੀ ਕਿ ਮਿਲਟਰੀ ਵਾਲਿਆਂ ਦੇ ਟਰੱਕ ਆ ਗਏ ਹਨ ਅਤੇ ਉਹ ਸਾਰੇ ਲੋਕਾਂ ਨੂੰ ਬਿਨਾਂ ਖਰਚ ਤੋਂ ਅੰਮ੍ਰਿਤਸਰ ਲੈ ਕੇ ਜਾ ਰਹੇ ਹਨ। ਜਿਹੜਾ ਵੀ ਟਰੱਕ 'ਤੇ ਚੜ੍ਹ ਜਾਵੇ ਉਹ ਹੀ ਸਵਾਰੀ ਸੀ। ਅਸੀਂ ਸਾਰਿਆਂ ਆ ਕੇ ਇਕ ਟਰੱਕ ਮਲ ਲਿਆ ਤੇ ਸੱਚਮੁਚ ਅਸੀਂ ਅੰਮ੍ਰਿਤਸਰ ਵੱਲ ਨੂੰ ਚੱਲ ਵੀ ਪਏ। ਅਸੀਂ ਟਰੱਕ ਦੇ ਵਿੱਚ ਆਰਾਮ ਨਾਲ ਬੈਠੇ ਸੀ। ਥੋੜ੍ਹੀ ਦੇਰ ਬਾਅਦ ਨੂੰ ਬੋਅ ਆਉਣ ਲਗੀ, ਫੇਰ ਇਹ ਸੜਾਂਦ ਜਿਹੀ ਲੱਗੀ। ਨੱਕ 'ਤੇ ਕੱਪੜੇ ਰੱਖਣ ਨੂੰ ਮਜਬੂਰ ਹੋ ਗਏ। ਬਾਹਰ ਵੇਖਿਆ ਤਾਂ ਸਾਹ ਹੀ ਸੂਤੇ ਗਏ। ਸੜਕ ਦੇ ਆਲੇ ਦੁਆਲੇ ਖੇਤਾਂ ਵਿੱਚ ਦੂਰ-ਦੂਰ ਤਕ ਲਾਸ਼ਾਂ ਖਿਲਰੀਆਂ ਪਈਆਂ ਸਨ। ਔਰਤਾਂ ਸਨ ਮਰਦ ਸਨ ਬੱਚੇ ਵੀ ਸਨ, ਬੁੱਢੇ ਸਨ। ਸਾਫ ਦਿੱਸਦਾ ਸੀ ਕਿ ਇਹ ਸਭ ਮੁਸਲਮਾਨ ਸਨ। ਇਹ ਪਤਾ ਨਹੀਂ ਕਿੰਨੇ ਕੁ ਦਿਨਾਂ ਦੇ ਇਵੇਂ ਲਾਵਾਰਸ ਪਏ ਸਨ ਕਿਉਂਕਿ ਮੀਂਹ ਦੇ ਪਾਣੀ ਕਰਕੇ ਇਹ ਲੋਥਾਂ ਫੁਲ-ਫੁਲ ਕੇ ਖ਼ਰਾਬ ਹੋ ਕੇ ਬਹੁਤ ਮੋਟੀਆਂ ਹੋ ਗਈਆਂ ਸਨ। ਜ਼ਬਰਦਸਤ ਬੋ ਵਿੱਚੋਂ ਦੀ ਟਰੱਕ ਚੱਲਦਾ ਜਾ ਰਿਹਾ ਸੀ ਅਤੇ ਲਾਸ਼ਾਂ ਮੁੱਕਣ 'ਚ ਨਹੀਂ ਸੀ ਆ ਰਹੀਆਂ। ਹਜ਼ਾਰਾਂ ਦੀ ਗਿਣਤੀ ਵਿੱਚ। ਇਹ ਜੀ ਭਿਆਣੇ ਲੋਕ ਸ਼ਾਇਦ ਆਪਣੇ 'ਨਵੇਂ ਵਤਨ' ਪਾਕਿਸਤਾਨ ਨੂੰ ਚੱਲੇ ਹੋਣ। ਸਾਰੇ ਦਾ ਸਾਰਾ ਕਾਫ਼ਲਾ ਵੱਢ ਧਰਿਆ ਗਿਆ। ਇਹ ਕਿਸੇ 'ਕੱਲੇ ਕਾਰੇ ਦਾ ਤਾਂ ਕੰਮ ਨਹੀਂ ਸੀ। ਬੜੀ ਵਿਉਂਤ ਨਾਲ ਜੱਥੇਬੰਦ ਹੋ ਕੇ ਇਹ ਕਤਲਾਮ ਕੀਤਾ ਗਿਆ ਜਾਪਦਾ ਸੀ। ਇਹ ਕਿਹੜੇ ਸੂਰਮਿਆਂ ਦਾ ਕੰਮ ਸੀ। ਨਿਹੱਥੇ ਲੋਕਾਂ ਨੂੰ ਮਾਰ ਮੁਕਾਉਣਾ। ਕਿਸੇ ਸਵਰਗ ਦੀ ਦਰਗਾਹ ਵਿੱਚ ਥਾਂ ਪਾਉਣ ਲਈ ਜਾਂ ਕਿਸੇ ਜੁੱਗ ਦਾ ਬਦਲਾ ਲੈਣ ਲਈ। ਡੇਰਾ ਬਾਬਾ ਨਾਨਕ, ਹਿੰਦੂ-ਮੁਸਲਿਮ ਸਾਂਝ ਦੇ ਪ੍ਰਤੀਕ ਗੁਰਦੁਆਰੇ ਕੋਲ। ਬਾਬਾ ਨਾਨਕ ਤਾਂ ਸੰਸਾਰ ਤੇ ਫੁੱਲ ਵਾਂਗ ਰਹਿਣ ਤੇ ਮਹਿਕਣ ਦਾ ਆਦਰਸ਼ ਨਮੂਨਾ ਸੀ, ਉਸ ਦੇ ਸਥਾਨ ਦੇ ਲਾਗੇ ਇਹ ਕਾਰਾ। ਡੇਹਰੇ ਤੋਂ ਜਿੰਨੀ ਦੂਰ ਕੱਲ੍ਹ ਰਾਵੀ ਦੇ ਬੇਲੇ ਵਿੱਚ ਤਾਜ਼ਾ ਰੋਟੀਆਂ ਦੀ ਮਹਿਕ ਆ ਰਹੀ ਸੀ ਦੂਸਰੇ ਪਾਸੇ ਓਨੀ ਹੀ ਦੂਰ ਵਿਛੀਆਂ ਲਾਸ਼ਾਂ ਦੀ ਬਦਬੋ ਆ ਰਹੀ ਸੀ। ਸਾਨੂੰ ਨਾਰੋਵਾਲ ਕੋਲ ਪੁਲਸ ਅਫ਼ਸਰ ਦੇ ਬੋਲਾਂ ਦੇ ਅਰਥਾਂ ਦਾ ਹੁਣ ਪਤਾ ਲੱਗਾ "ਅਸਾਂ ਤੁਹਾਨੂੰ ਕੁਝ ਨਹੀਂ ਕਿਹਾ। ਪਰ ਸਾਡੇ ਭਰਾਵਾਂ ਨਾਲ ਓਧਰ ਜੋ ਹੋਈ ਹੈ ਉਹ ਸੁਣੀ ਦੱਸੀ ਨਹੀਂ ਜਾ ਸਕਦੀ।"

ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਹਮਲੇ ਸਮੇਂ ਦਾ ਜ਼ਿਕਰ ਕਰਦਿਆਂ ਭਾਈ ਲਾਲੋ ਨੂੰ ਮੁਖਾਤਬ ਹੋ ਕੇ ਇਕ ਸ਼ਬਦ ਵਰਤਿਆ ਸੀ ਮਾਸ ਪੁਰੀ ਅਰਥਾਤ ਲੋਥਾਂ ਦੀ ਨਗਰੀ (ਸਾਹਿਬ ਕੇ ਗੁਣ ਨਾਨਕੁ ਗਾਵੈ, ਮਾਸ ਪੁਰੀ ਵਿੱਚ ਆਖੁ ਮਸੋਲਾ)। ਗੁਰੂ ਜੀ ਨੇ ਤਾਂ ਓਦੋਂ ਰੱਬ ਨੂੰ ਜ਼ਬਰਦਸਤ ਤਾਅਨਾ ਵੀ ਮਾਰਿਆ ਸੀ:-

"ਏਤੀ ਮਾਰ ਪਈ ਕੁਰਲਾਣੇ
ਤੈਂ ਕੀ ਦਰਦੁ ਨ ਆਇਆ।"

ਇਤਿਹਾਸ ਦਾ ਮਜ਼ਾਕ ਦੇਖੋ ਰਬ ਨੂੰ ਤਾਅਨਾ ਮਾਰਨ ਵਾਲੇ ਸਾਂਝੇ ਗੁਰੂ-ਪੀਰ ਦੀ ਨਗਰੀ ਦੇ ਕੋਲ ਹੀ ਮਾਸਪੁਰੀ ਬਣੀ ਹੋਈ ਸੀ ਅਤੇ ਮਾਸਪੁਰੀ ਬਾਬੇ ਦੀ ਆਪਣੀ ਉਮੱਤ ਨੇ ਬਣਾਈ ਸੀ। ਜਿਵੇਂ ਬਾਲਿਆਂ ਨੇ ਮਰਦਾਨਿਆਂ ਨੂੰ ਮਾਰ ਦਿੱਤਾ ਹੋਵੇ।

ਤਾਈ ਹਰਨਾਮ ਕੌਰ ਬਾਰ-ਬਾਰ ਇਹ ਹੀ ਕਹਿ ਰਹੀ ਸੀ "ਨੀ ਭੈਣੇ ਮਾਰੇ ਗਏ ਓਧਰਲੇ ਸਿੱਖ ਤੇ ਏਧਰਲੇ ਮੁਸਲਮਾਨ ਚੰਗੀ ਆਜ਼ਾਦੀ ਆਈ ਏ। ਭਰੇ ਭਰਾਏ ਘਰ ਛੱਡ ਕੇ ਆ ਗਏ ਹਾਂ। ਓਧਰ ਰਾਜ ਕਰਦੇ ਸਾਂ ਏਧਰ ਮੰਗਤੇ ਹੋ ਗਏ ਹਾਂ।" ਲਾਸ਼ਾਂ ਦੀ ਬਦਬੋ ਕਾਰਨ ਉਲਟੀ ਨਹੀਂ ਆਈ। ਪਤਾ ਨਹੀਂ ਕਿਉਂ ਇੰਨੇ ਦਿਨਾਂ ਵਿੱਚ ਕੋਈ ਅਜਿਹੀ ਬਿਮਾਰੀ ਨਹੀਂ ਸੀ ਲੱਗੀ ? ਵਿਛੀਆਂ ਲਾਸ਼ਾਂ ਦਾ ਲੰਮਾ ਸਿਲਸਿਲਾ ਜਾਰੀ ਰਿਹਾ। ਟਰੱਕ ਇਹਨਾਂ ਲਾਸ਼ਾਂ ਦੇ ਵਿੱਚੋਂ ਰਾਹ ਬਣਾ ਕੇ ਚੱਲਦੇ ਰਹੇ। ਜਦ-ਜਦ ਵੀ ਅੰਮ੍ਰਿਤਾ ਪ੍ਰੀਤਮ ਦੀ ਕਵਿਤਾ 'ਤਵਾਰੀਖ਼' ਪੜ੍ਹੀ ਹੈ, ਉਸ ਵਿੱਚੋਂ ਇਹ ਤੁਕ ਜਦੋਂ ਆਉਂਦੀ ਹੈ ਕਿ–ਅੱਜ ਬੇਲੇ ਲਾਸ਼ਾਂ ਵਿਛੀਆਂ, ਤੇ ਲਹੂ ਦੀ ਭਰੀ ਚਨਾਬ–ਤਾਂ ਅੱਖਾਂ ਅੱਗੇ ਰਾਵੀ ਦੇ ਬੇਲੇ ਵਿੱਚ ਵਿਛੀਆਂ ਉਹਨਾਂ ਲਾਸ਼ਾਂ ਦਾ ਭਿਆਨਕ ਦ੍ਰਿਸ਼ ਸਾਹਮਣੇ ਆ ਜਾਂਦਾ ਹੈ।

ਰੁੱਤਾਂ ਭੌਂਦੀਆਂ ਤੇ ਵਰ੍ਹੇ ਪਏ ਗਿੜਦੇ
ਵੇ ਕੋਈ ਅੰਤ ਨਹੀਓਂ ਏਨ੍ਹਾਂ ਗੇੜਿਆਂ ਦੇ
ਜਿਹੜੇ ਮੂੰਹ ਤੋਂ ਰੌਣਕਾਂ ਰੁੱਸ ਗਈਆਂ
ਹਾਲ ਵੇਖ ਜਾਵੀਂ ਉਹਨਾਂ ਵੇਹੜਿਆਂ ਦੇ
ਅੱਖਾਂ ਭਰੀਆਂ ਨੇ ਨਾਲ ਗਲੇਡੂਆਂ ਦੇ
ਹੋਠ ਭਰੇ ਨੇ ਨਾਲ ਸੁਨੇਹੁੜਿਆਂ ਦੇ
ਸਾਰ ਜਾਣਦੇ ਨੇ ਏਨ੍ਹਾਂ ਅੱਖਰਾਂ ਦੀ
ਸੱਜਣ ਵਿਛੜੇ ਸੱਜਣਾਂ ਜੇਹੜਿਆਂ ਦੇ।

**ਅੰਮ੍ਰਿਤਾ ਪ੍ਰੀਤਮ**



# ਮਹਿੰਗੀ ਮਿਲੀ ਅਜ਼ਾਦੀ

*-ਸ੍ਰ. ਤਾਰਾ ਸਿੰਘ ਅਨਜਾਣ*

**ਨਾਮਵਰ ਸਿੱਖਿਆ ਸ਼ਾਸਤਰੀ ਪ੍ਰੋ. ਤਾਰਾ ਸਿੰਘ ਅਨਜਾਣ ਨੇ ਜਿੱਥੇ ਉੱਚ ਮਿਆਰੀ ਸਾਹਿਤ ਦੀ ਰਚਨਾ ਕੀਤੀ, ਉੱਥੇ ਉਹਨਾਂ ਨੇ ਪਹਿਲੀ ਤੋਂ ਬਾਰ੍ਹਵੀਂ ਜਮਾਤ ਦੇ ਵਿਦਿਆਰਥੀਆਂ ਲਈ ਪੰਜਾਬੀ ਵਿਸ਼ੇ ਦੇ ਪਾਠਕ੍ਰਮ ਵੀ ਬਣਾਏ। ਪ੍ਰਸਤੁਤ ਇਕਾਂਗੀ ਵਿੱਚ ਉਹ ਬੜੇ ਹੀ ਸਰਲ ਤੇ ਸਾਦੇ ਢੰਗ ਨਾਲ ਬੱਚਿਆਂ ਨੂੰ ਸਮਝਾਉਂਦੇ ਹਨ ਕਿ ਦੇਸ ਨੂੰ ਅਜ਼ਾਦੀ ਕਿਵੇਂ ਮਿਲੀ। ਸਾਡੀ ਮਾਪਿਆਂ ਅੱਗੇ ਗੁਜ਼ਾਰਿਸ਼ ਹੈ ਕਿ ਉਹ ਬੱਚਿਆਂ ਨੂੰ ਇਹ ਇਕਾਂਗੀ ਜ਼ਰੂਰ ਪੜ੍ਹਾਉਣ ਤਾਂ ਜੋ ਉਹ ਪੰਜਾਬੀ ਨਾਲ ਅਤੇ ਅਜ਼ਾਦੀ ਦੇ ਇਤਿਹਾਸ ਨਾਲ ਜੁੜ ਸਕਣ। - ਸੰਪਾਦਕ**

15 ਅਗਸਤ ਦਾ ਦਿਨ ਸੀ। ਨਵਨੀਤ ਸਵੇਰੇ-ਸਵੇਰੇ ਆਪਣੀ ਬੈਠਕ ਵਿੱਚ ਟੈਲੀਵਿਜ਼ਨ ਦੇ ਸਾਮ੍ਹਣੇ ਬੈਠਾ ਹੋਇਆ ਸੀ। ਉਸਨੇ ਆਪਣੀ ਪਤਨੀ ਨੂੰ ਅਵਾਜ਼ ਮਾਰੀ।

ਨਵਨੀਤ - ਕਮਲੇਸ਼ ! ਚਾਹ ਤਿਆਰ ਹੋ ਗਈ ਏ, ਮੈਂ ਆ ਕੇ ਲੈ ਜਾਵਾਂ।

ਕਮਲੇਸ਼ - ਹਾਂ ਜੀ, ਬਸ ਨਰੇਸ਼ ਲੈ ਕੇ ਆ ਰਿਹਾ ਏ।

ਨਵਨੀਤ - ਉਸਨੂੰ ਛੇਤੀ ਭੇਜ ਦੇ। ਅੱਜ ਆਪਾਂ ਟੀ.ਵੀ. ਉੱਤੇ ਅਜ਼ਾਦੀ ਦਿਵਸ ਦਾ ਸਾਰਾ ਪ੍ਰੋਗਰਾਮ ਦੇਖਾਂਗੇ। ਇਹ ਨਾ ਹੋਵੇ ਕਿ ਆਪਣੀ ਢਿੱਲ-ਮੱਠ ਕਰਕੇ ਪ੍ਰੋਗਰਾਮ ਹੀ ਨਿਕਲ ਜਾਵੇ।

ਕਮਲੇਸ਼ - ਨਹੀਂ ਜੀ, ਬਸ ਉਸਨੂੰ ਚਾਰ ਕੱਪ ਚਾਹ, ਨਮਕੀਨ ਤੇ ਬਿਸਕੁਟ ਟ੍ਰੇਅ ਵਿੱਚ ਪਾ ਕੇ ਦੇ ਦਿੱਤੇ ਨੇ।

ਨਰੇਸ਼ - ਪਾਪਾ ! ਨਮਸਤੇ। ਆਓ ਚਾਹ ਪੀਓ। ਪਾਪਾ, ਟਿੰਕੀ ਨਹੀਂ ਆਈ ਅਜੇ, ਉਹ ਤਾਂ ਕਹਿੰਦੀ ਸੀ ਮੈਂ ਵੀ ਤੁਹਾਡੇ ਨਾਲ ਪ੍ਰੋਗਰਾਮ ਵੇਖਣਾ ਏ।

ਟਿੰਕੀ - ਆਹ ਵੇਖ, ਮੈਂ ਆ ਗਈ ਹਾਂ, ਮੈਂ ਕੋਈ ਸੁਸਤ ਥੋੜ੍ਹੀ ਆਂ।

ਕਮਲੇਸ਼ - (ਬੈਠਕ ਵਿੱਚ ਆ ਕੇ) ਸੁਸਤ ਤਾਂ ਕੋਈ ਵੀ ਨਹੀਂ, ਤੁਸੀਂ ਦੋਵੇਂ ਬੀਬੇ ਬੱਚੇ ਹੋ, ਆਪਣੀ ਪੜ੍ਹਾਈ ਦੇ ਨਾਲ ਸਾਡੇ ਕੰਮ ਵਿੱਚ ਵੀ ਹੱਥ ਵਟਾਉਂਦੇ ਓ।

ਨਰੇਸ਼ - ਇਹ ਤਾਂ ਠੀਕ ਏ ਮੰਮੀ, ਪਰ ਟਿੰਕੀ ਨੂੰ ਕੀ ਸਮਝ ਆਏਗਾ, ਪ੍ਰਧਾਨ ਮੰਤਰੀ ਦਾ ਭਾਸ਼ਣ ?

ਟਿੰਕੀ - ਸਮਝ ਕਿਉਂ ਨਹੀਂ ਆਏਗਾ। ਮੈਂ ਹੁਣ ਛੋਟੀ ਨਹੀਂ, ਮੈਂ ਆਪਣਾ ਅੱਠਵਾਂ ਬਰਥ ਡੇ (ਜਨਮਦਿਨ) ਵੀ ਮਨਾ ਚੁੱਕੀ ਹਾਂ।

ਨਰੇਸ਼ - ਤਾਂ ਤੇ ਤੂੰ ਬੜੀ ਸਿਆਣੀ ਹੋ ਗਈ ਏਂ, ਓਏ ਹੋਏ !

ਕਮਲੇਸ਼ - ਨਰੇਸ਼, ਕਿਉਂ ਤੰਗ ਕਰ ਰਿਹੈਂ ਆਪਣੀ ਛੋਟੀ ਭੈਣ ਨੂੰ।

ਨਰੇਸ਼ - ਚੰਗਾ ਨਹੀਂ ਤੰਗ ਕਰਦਾ ਮੰਮੀ, ਪਰ ਇਹਨੂੰ ਪੁੱਛੋ ਕਿ ਇਸਨੂੰ ਕੁਝ ਪਤਾ ਵੀ ਏ ਕਿ ਸਾਡੇ ਦੇਸ-ਭਗਤਾਂ ਨੇ ਅਜ਼ਾਦੀ ਦੀ ਲੜਾਈ ਕਿਵੇਂ ਲੜੀ।

ਟਿੰਕੀ - ਇਹ ਤਾਂ ਪਾਪਾ ਜੀ ਹੀ ਦੱਸ ਸਕਦੇ ਆ ਵੀਰੇ, ਮੈਂ ਤਾਂ ਅਜੇ ਛੋਟੀ ਜਮਾਤ ਵਿੱਚ ਆਂ।

ਕਮਲੇਸ਼ - ਟਿੰਕੀ ਠੀਕ ਕਹਿ ਰਹੀ ਏ, ਨਵਨੀਤ, ਤੁਸੀਂ ਦੱਸੋ ਬੱਚਿਆਂ ਨੂੰ ਕਿ ਅਸੀਂ ਅਜ਼ਾਦੀ ਲਈ ਸੰਘਰਸ਼ ਕਦੋਂ ਸ਼ੁਰੂ ਕੀਤਾ ?

ਨਵਨੀਤ - ਬੇਟਾ, ਸਾਡਾ ਦੇਸ 15 ਅਗਸਤ, 1947 ਨੂੰ ਅਜ਼ਾਦ ਹੋਇਆ ਸੀ। ਅਜ਼ਾਦੀ ਮਿਲਣ ਦੇ ਨਾਲ ਹੀ ਦੇਸ ਨੂੰ ਦੋ ਹਿੱਸਿਆਂ ਵਿੱਚ ਵੰਡ ਦਿੱਤਾ ਗਿਆ, ਇਕ ਹਿੱਸੇ ਦਾ ਨਾਂ ਹਿੰਦੁਸਤਾਨ ਜਿਸਨੂੰ ਭਾਰਤ ਕਹਿੰਦੇ ਹਾਂ ਤੇ ਦੂਜੇ ਦਾ ਨਾਂ ਪਾਕਿਸਤਾਨ ਰੱਖਿਆ ਗਿਆ।

ਨਰੇਸ਼ - ਪਰ ਪਾਪਾ, ਪਹਿਲਾਂ ਤਾਂ ਸਾਰਾ ਹਿੰਦੁਸਤਾਨ ਇੱਕ ਹੀ ਸੀ ਨਾ।

ਨਵਨੀਤ - ਹਾਂ ਬੇਟਾ, ਸਾਰਾ ਹਿੰਦੁਸਤਾਨ ਇੱਕ ਹੀ ਸੀ, ਕੰਨਿਆ ਕੁਮਾਰੀ ਤੋਂ ਪੇਸ਼ਾਵਰ ਤੱਕ। ਅਸੀਂ ਸਭ ਨੇ ਅਜ਼ਾਦੀ ਦੀ ਲੜਾਈ ਰਲ ਕੇ ਲੜੀ ਸੀ।

ਨਰੇਸ਼ - ਪਾਪਾ ! ਅਜ਼ਾਦੀ ਦੀ ਲੜਾਈ ਸ਼ੁਰੂ ਕਦੋਂ ਹੋਈ ਸੀ ?

ਨਵਨੀਤ - ਬੇਟਾ, ਇਹ ਲੜਾਈ ਸਾਡੀ ਅਜ਼ਾਦੀ ਤੋਂ 90 ਸਾਲ

ਪਹਿਲੇ ਸ਼ੁਰੂ ਹੋਈ ਸੀ। ਉਸ ਤੋਂ ਪਹਿਲਾਂ ਹਿੰਦੁਸਤਾਨ ਦੀਆਂ ਵੱਖ-ਵੱਖ ਰਿਆਸਤਾਂ ਸਨ। ਅੰਗਰੇਜ਼ਾਂ ਦੀ ਈਸਟ ਇੰਡੀਆ ਕੰਪਨੀ ਨੇ ਆਪਣੇ ਛਲ, ਕਪਟ, ਲੜਾਈ ਅਤੇ ਚਲਾਕੀ ਨਾਲ ਇੱਕ-ਇੱਕ ਕਰਕੇ ਸਭ 'ਤੇ ਕਬਜ਼ਾ ਕਰ ਲਿਆ, ਆਏ ਤਾਂ ਉਹ ਵਪਾਰ ਕਰਨ ਸਨ।

ਕਮਲੇਸ਼ - ਨਵਨੀਤ ਜੀ, ਸਭ ਤੋਂ ਬਾਅਦ ਵਿੱਚ ਪੰਜਾਬ ਤੇ ਕਬਜ਼ਾ ਕੀਤਾ ਸੀ ਨਾ ?

ਨਵਨੀਤ - ਹਾਂ ਕਮਲੇਸ਼ ਪੰਜਾਬ 'ਤੇ ਉਹ ਵੀ ਉਸ ਪੰਜਾਬ ਉੱਤੇ ਜਿਸ ਉੱਤੇ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸੀ, ਜਿਸ ਰਾਜ ਵਿੱਚ ਹਿੰਦੂ, ਸਿੱਖ, ਮੁਸਲਮਾਨ ਸਭ ਸੁਖੀ ਵਸਦੇ ਸਨ, ਕਿਸੇ ਧਰਮ ਨਾਲ਼ ਕੋਈ ਵਿਤਕਰਾ ਨਹੀਂ ਸੀ।

ਨਰੇਸ਼ - ਤੇ ਫਿਰ ਇਹ ਰਾਜ ਗਿਆ ਕਿਵੇਂ ?

ਨਵਨੀਤ - ਆਪਣਿਆਂ ਦੀ ਬੇਵਫ਼ਾਈ ਕਰਕੇ।

ਨਰੇਸ਼ - ਫਿਰ ਅਸੀਂ ਜਾਗੇ ਕਦੋਂ ਪਾਪਾ ਜੀ ? ਜਾਂ ਟਿੰਕੀ ਵਾਂਗ ਸੁੱਤੇ ਹੀ ਰਹੇ।

ਟਿੰਕੀ - ਮੈਂ ਕਦੋਂ ਸੁੱਤੀ ਆਂ, ਮੈਂ ਤੁਹਾਡੀ ਸਾਰੀ ਗੱਲ ਧਿਆਨ ਨਾਲ਼ ਸੁਣ ਰਹੀ ਆਂ। ਮੰਮੀ, ਵੇਖੋ ਵੀਰਾ ਮੈਨੂੰ ਫਿਰ ਛੇੜ ਰਿਹਾ ਏ।

ਕਮਲੇਸ਼ - ਨਰੇਸ਼, ਇਸਨੂੰ ਅਸੀਂ ਆਪੇ ਸਮਝਾ ਲਾਂਗੇ। ਤੁਸੀਂ ਆਪਣੇ ਪਾਪਾ ਦੀ ਗੱਲ ਚੁੱਪ ਕਰਕੇ, ਧਿਆਨ ਨਾਲ਼ ਸੁਣੋ।

ਨਵਨੀਤ - ਅਸੀਂ ਜਾਗੇ ਉਦੋਂ ਜਦੋਂ ਅੰਗਰੇਜ਼ ਹਾਕਮਾਂ ਨੇ ਸਾਡੇ ਉੱਤੇ ਸਖ਼ਤੀਆਂ ਹੋਰ ਵਧਾ ਦਿੱਤੀਆਂ। ਉਹਨਾਂ ਨੇ ਸਾਡੇ ਕਾਮਿਆਂ ਨੂੰ ਬੇਕਾਰ ਕਰ ਦਿੱਤਾ। ਕਿਸਾਨਾਂ ਦਾ ਕੰਮ ਧੰਦਾ ਚੌਪਟ ਹੋ ਗਿਆ, ਸਾਡੀਆਂ ਰਿਆਸਤਾਂ ਦੇ ਰਾਜਿਆਂ ਨਾਲ ਵੀ ਧੱਕਾ ਕਰਕੇ ਉਹਨਾਂ ਦਾ ਰਾਜ ਖੋਹ ਲਿਆ; ਸਾਡੇ ਫ਼ੌਜੀਆਂ ਨੂੰ ਉਹ ਕਾਰਤੂਸ ਮੂੰਹ ਨਾਲ ਖੋਲ੍ਹਣ ਲਈ ਕਿਹਾ, ਜਿਸ ਉੱਤੇ ਗਊ ਜਾਂ ਸੂਅਰ ਦੀ ਚਰਬੀ ਲੱਗੀ ਹੋਈ ਸੀ।

ਨਰੇਸ਼ - ਫਿਰ ਕੀ ਹੋਇਆ, ਪਾਪਾ ?

ਨਵਨੀਤ - ਫਿਰ ਬਹੁਤ ਸਾਰੀਆਂ ਰਿਆਸਤਾਂ ਦੇ ਗੱਦੀਓਂ ਲਾਹੇ ਰਾਜਿਆਂ ਅਤੇ ਨਵਾਬਾਂ ਨੇ ਆਪਸ ਵਿੱਚ ਮਤਾ ਪਕਾਇਆ ਕਿ ਅੰਗਰੇਜ਼ਾਂ ਵਿਰੁੱਧ ਸਾਂਝੀ ਹਥਿਆਰਬੰਦ ਲੜਾਈ ਲੜੀ ਜਾਵੇ।

ਨਰੇਸ਼ - ਲੜਾਈ ਸ਼ੁਰੂ ਕਦੋਂ ਹੋਈ।

ਨਵਨੀਤ - ਲੜਾਈ ਸ਼ੁਰੂ ਹੋਈ ਸੀ 10 ਮਈ, 1857 ਵਿੱਚ। ਜਦੋਂ ਇਕ ਸਿਪਾਹੀ ਮੰਗਲ ਪਾਂਡੇ ਨੇ ਅੰਗਰੇਜ਼ ਹਾਕਮ ਦਾ ਹੁਕਮ ਮੰਨਣ ਤੋਂ ਇਨਕਾਰ ਕਰ ਦਿੱਤਾ ਅਤੇ ਕਾਰਤੂਸ ਖੋਲ੍ਹਣ ਤੋਂ ਮਨ੍ਹਾ ਕਰ ਦਿੱਤਾ। ਜਦੋਂ ਅੰਗਰੇਜ਼ ਅਫ਼ਸਰਾਂ ਨੇ ਉਹਨਾਂ ਦੀ ਗੱਲ ਨਾ ਸੁਣੀ ਤਾਂ ਮੰਗਲ ਪਾਂਡੇ ਦੀ ਅਗਵਾਈ ਵਿੱਚ ਵਿਦਰੋਹ ਸ਼ੁਰੂ ਹੋ ਗਿਆ, ਫ਼ੌਜੀ ਵਿਦਰੋਹ। ਮੰਗਲ ਪਾਂਡੇ ਨੇ ਅੰਗਰੇਜ਼ ਅਫ਼ਸਰ ਨੂੰ ਜ਼ਖ਼ਮੀ ਕਰ ਦਿੱਤਾ। ਵਿਦਰੋਹ ਦੇ ਕਾਰਨ ਮੰਗਲ ਪਾਂਡੇ ਨੂੰ ਬਾਅਦ ਵਿੱਚ ਫਾਂਸੀ ਦੇ ਦਿੱਤੀ ਗਈ। ਇਹ ਸੁਨੇਹਾ ਹੋਰ ਫ਼ੌਜੀ ਪਲਟਨਾਂ ਵਿੱਚ ਵੀ ਫੈਲ ਗਿਆ। ਸਭ ਨੇ ਅੰਗਰੇਜ਼ ਅਫ਼ਸਰਾਂ ਨੂੰ ਮਾਰਨਾ ਸ਼ੁਰੂ ਕਰ ਦਿੱਤਾ। ਇਹਨਾਂ ਫ਼ੌਜਾਂ ਦੀ ਅਗਵਾਈ ਲਈ ਕਿਤੇ ਤਾਂਤਿਆ ਟੋਪੇ, ਕਿਤੇ ਨਾਨਾ ਫਰਨਵੀਸ ਅਤੇ ਕਿਤੇ ਮਹਾਰਾਣੀ ਲਕਸ਼ਮੀ ਬਾਈ ਨੇ ਤਲਵਾਰ ਚੁੱਕੀ। ਸਭ ਨੂੰ ਦਿੱਲੀ ਨੇੜੇ ਨਜ਼ਰ ਆ ਰਹੀ ਸੀ।

ਨਰੇਸ਼ - ਪਾਪਾ, ਦਿੱਲੀ ਤਾਂ ਉੱਥੇ ਹੀ ਹੈ ਨੇੜੇ ਕਿਵੇਂ ਨਜ਼ਰ ਆ ਰਹੀ ਸੀ ?

ਨਵਨੀਤ - ਅਸਲ ਵਿੱਚ ਦਿੱਲੀ ਭਾਰਤ ਦੀ ਰਾਜਧਾਨੀ ਰਹੀ ਹੈ ਉਸ ਵੇਲੇ ਆਖ਼ਰੀ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਜ਼ਫ਼ਰ ਦਿੱਲੀ ਦੇ ਤਖ਼ਤ 'ਤੇ ਬੈਠਾ ਸੀ, ਸਭ ਨੇ ਮਿਲਕੇ ਉਸਨੂੰ ਭਾਰਤ ਦਾ ਬਾਦਸ਼ਾਹ ਐਲਾਨ ਕਰ ਦਿੱਤਾ।

ਕਮਲੇਸ਼ - ਹੈਂ ਜੀ, ਫਿਰ ਇਹ ਰਾਜ ਕਿਉਂ ਨਹੀਂ ਚਲਾ ਸਕੇ ? ਫਿਰ ਤਾਂ ਬਾਦਸ਼ਾਹ ਦਾ ਹੁਕਮ ਹੀ ਚਲਣਾ ਸੀ।

ਨਵਨੀਤ - ਕਮਲੇਸ਼, ਅੰਗਰੇਜ਼ ਬੜਾ ਚਲਾਕ ਅਤੇ ਸਿਆਣਾ ਸੀ। ਉਸਨੇ ਕੁਝ ਲੋਕਾਂ ਨੂੰ ਲਾਲਚ ਦੇ ਕੇ ਆਪਣੇ ਨਾਲ ਮਿਲਾ ਲਿਆ। ਜਿਹੜੀਆਂ ਫ਼ੌਜਾਂ ਉਸਦੇ ਹੱਕ ਵਿੱਚ ਸਨ, ਉਹਨਾਂ ਦੀ ਮਦਦ ਨਾਲ ਦੇਸ ਭਗਤਾਂ, ਫ਼ੌਜੀਆਂ, ਰਾਜਿਆਂ, ਮਹਾਰਾਜਿਆਂ ਅਤੇ ਨਵਾਬਾਂ ਨੂੰ ਮਾਰ ਮੁਕਾਇਆ ਜਾਂ ਕੈਦ ਕਰ ਲਿਆ ਅਤੇ ਦਿੱਲੀ ਦੇ ਤਖ਼ਤ ਉੱਤੇ ਆਪਣਾ ਕਬਜ਼ਾ ਕਰ ਲਿਆ। ਦਿੱਲੀ ਦੇ ਬਾਦਸ਼ਾਹ ਬਹਾਦਰ ਸ਼ਾਹ ਜ਼ਫ਼ਰ ਨੂੰ ਕੈਦ ਕਰਕੇ ਬਰਮਾ ਭੇਜ ਦਿੱਤਾ ਜਿਸ ਦਾ ਨਾਂ ਹੁਣ ਮਯਾਂਮਾਰ ਹੈ। ਆਗੂ ਤੋਂ ਬਿਨਾਂ ਬਚੀ ਫ਼ੌਜ ਵਿਚਾਰੀ ਕੀ ਕਰਦੀ, ਫ਼ੌਜ ਨੇ ਹਥਿਆਰ ਸੁੱਟ ਦਿੱਤੇ। ਅੰਗਰੇਜ਼ਾਂ ਦੀ ਈਸਟ ਇੰਡੀਆ ਕੰਪਨੀ ਨੇ ਹਿੰਦੁਸਤਾਨ ਦਾ ਰਾਜ ਬਰਤਾਨੀਆ ਦੀ ਮਹਾਰਾਣੀ ਦੀ ਝੋਲੀ ਪਾ ਦਿੱਤਾ।

ਕਮਲੇਸ਼ - ਫਿਰ ਤਾਂ ਸਾਰਾ ਹਿੰਦੁਸਤਾਨ ਢੇਰੀ ਢਾਹ ਕੇ ਬਹਿ ਗਿਆ ਹੋਵੇਗਾ।

ਨਵਨੀਤ - ਨਹੀਂ ਕਮਲੇਸ਼, ਇੰਝ ਨਹੀਂ ਹੁੰਦਾ। ਹਿੰਮਤੀ, ਮਿਹਨਤੀ ਅਤੇ ਦੇਸ-ਭਗਤ ਲੋਕ ਕਦੇ ਹੱਥ ਉੱਤੇ ਹੱਥ ਧਰ ਕੇ ਨਹੀਂ ਬੈਠਦੇ। ਪੰਜਾਬ ਨੇ ਤਾਂ 1857 ਦੀ ਅਜ਼ਾਦੀ ਦੀ ਲੜਾਈ ਤੋਂ ਪਹਿਲਾਂ ਹੀ ਅਜ਼ਾਦੀ ਦਾ ਬਿਗਲ ਵਜਾ ਦਿੱਤਾ ਸੀ।

ਨਰੇਸ਼ - ਪਾਪਾ ਕਦੋਂ ਤੇ ਕਿੱਥੇ ?

ਨਵਨੀਤ - ਬੇਟਾ, ਇਹ ਸੰਘਰਸ਼ ਹਥਿਆਰਬੰਦ ਲੜਾਈ ਨਹੀਂ ਸੀ, ਇਹ ਤਾਂ ਸ਼ਾਂਤਮਈ ਅੰਦੋਲਨ ਸੀ, ਜੋ ਸਤਿਗੁਰੂ ਰਾਮ ਸਿੰਘ ਜੀ ਨੇ ਜ਼ਿਲ੍ਹਾ ਲੁਧਿਆਣਾ ਦੇ ਭੈਣੀ ਸਾਹਿਬ ਪਿੰਡ ਤੋਂ ਸ਼ੁਰੂ ਕੀਤਾ ਸੀ 12 ਅਪ੍ਰੈਲ 1857 ਨੂੰ।

ਨਰੇਸ਼ - ਪਾਪਾ, ਇਹ ਅੰਦੋਲਨ ਬਾਕੀ ਅੰਦੋਲਨਾਂ ਨਾਲੋਂ ਕਿਵੇਂ ਵੱਖਰਾ ਸੀ ?

ਨਵਨੀਤ - ਬੇਟਾ, ਇਹ ਨਿਰੋਲ ਸੁਦੇਸੀ ਲਹਿਰ ਸੀ। ਸਤਿਗੁਰੂ ਰਾਮ ਸਿੰਘ ਅੱਠ ਸਾਲ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਸਿਪਾਹੀ ਰਹੇ ਸਨ, ਇਸ ਲਈ ਉਹ ਚੰਗੀ ਤਰ੍ਹਾਂ ਜਾਣਦੇ ਸਨ ਕਿ ਅੰਗਰੇਜ਼ਾਂ ਨੂੰ ਹਥਿਆਰਬੰਦ ਲੜਾਈ ਵਿੱਚ ਹਰਾਉਣਾ ਬਹੁਤ ਮੁਸ਼ਕਲ ਹੈ, ਇਸ ਲਈ ਉਹਨਾਂ ਨੇ ਅੰਗਰੇਜ਼ਾਂ ਵਿਰੁੱਧ ਨਾਮਿਲਵਰਤਣ ਲਹਿਰ ਸ਼ੁਰੂ ਕੀਤੀ।

ਨਰੇਸ਼ - ਪਾਪਾ, ਹੋਰ ਕੀ ਕੀਤਾ ਉਹਨਾਂ ਨੇ ?

ਨਵਨੀਤ - ਉਹਨਾਂ ਨੇ ਮਨੁੱਖੀ ਜੀਵਨ ਨੂੰ ਸੁਧਾਰਨ ਉੱਤੇ ਜ਼ੋਰ ਦਿੱਤਾ। ਸਿੱਖਾਂ ਨੂੰ ਨਾਮ ਜਪਣ ਦੀ ਸਿੱਖਿਆ ਦਿੱਤੀ। ਉਹਨਾਂ ਨੇ ਕੁੜੀਆਂ ਨੂੰ ਮਾਰਨ ਤੋਂ ਮਨ੍ਹਾਂ ਕੀਤਾ, ਬਾਲ ਵਿਆਹ ਬੰਦ ਕੀਤੇ। ਵਿਧਵਾ ਵਿਆਹ ਦੀ ਖੁੱਲ੍ਹ ਦਿੱਤੀ। ਕੁੜੀਆਂ ਵੇਚਣ ਜਾਂ ਕੁੜੀਆਂ ਦਾ ਵੱਟਾ-ਸੱਟਾ ਕਰਨ ਤੋਂ ਮਨ੍ਹਾਂ ਕੀਤਾ। ਔਰਤ ਦੀ ਸਮਾਜ ਵਿੱਚ ਹੁੰਦੀ ਦੁਰਦਸ਼ਾ ਰੋਕੀ।

ਕਮਲੇਸ਼ - ਏਨੀ ਬੁਰੀ ਹਾਲਤ ਸੀ ਔਰਤਾਂ ਦੀ ਓਸ ਵੇਲੇ।

ਨਵਨੀਤ - ਹਾਂ, ਕਮਲੇਸ਼ ਬਹੁਤ ਬੇਕਦਰੀ ਸੀ ਔਰਤਾਂ ਦੀ, ਵਿਚਾਰੀਆਂ ਡਰੀਆਂ-ਸਹਿਮੀਆਂ ਰਹਿੰਦੀਆਂ ਸਨ। ਕੋਈ ਉਹਨਾਂ ਨੂੰ ਪੜ੍ਹਾਉਂਦਾ ਨਹੀਂ ਸੀ।

ਨਰੇਸ਼ - ਪਾਪਾ, ਅਜ਼ਾਦੀ ਲਈ ਉਹਨਾਂ ਨੇ ਕੀ ਕੀਤਾ ?

ਨਵਨੀਤ - ਅਜ਼ਾਦੀ ਲਈ ਉਹਨਾਂ ਨੇ ਆਪਣੇ ਪੈਰੋਕਾਰਾਂ ਨੂੰ, ਜਿਹਨਾਂ ਨੂੰ ਨਾਮਧਾਰੀ ਜਾਂ ਕੂਕੇ ਆਖਿਆ ਜਾਂਦਾ ਹੈ, ਹੁਕਮ ਦਿੱਤਾ ਕਿ ਉਹ ਨਾ ਤਾਂ ਅੰਗਰੇਜ਼ਾਂ ਦੇ ਸਕੂਲਾਂ ਵਿੱਚ ਬੱਚਿਆਂ ਨੂੰ ਪੜ੍ਹਾਉਣ, ਨਾ ਉਹਨਾਂ ਦੀਆਂ ਮਿੱਲਾਂ ਦਾ ਬਣਿਆ ਹੋਇਆ ਕੱਪੜਾ ਪਾਉਣ। ਉਹਨਾਂ ਨੂੰ ਅੰਗਰੇਜ਼ਾਂ ਦੀਆਂ ਕਚਹਿਰੀਆਂ ਵਿੱਚ ਮੁਕੱਦਮੇ ਲਿਜਾਣ ਅਤੇ ਉਹਨਾਂ ਦੇ ਡਾਕਖਾਨਿਆਂ ਵਿੱਚ ਚਿੱਠੀਆਂ ਪਾਉਣ ਤੋਂ ਵੀ ਮਨ੍ਹਾਂ ਕੀਤਾ ਗਿਆ।

ਕਮਲੇਸ਼ - ਅੱਛਾ, ਏਨਾ ਕੁਝ ਕੀਤਾ ਸਤਿਗੁਰੂ ਰਾਮ ਸਿੰਘ ਜੀ ਨੇ !

ਨਵਨੀਤ - ਹਾਂ ਕਮਲੇਸ਼, ਉਹਨਾਂ ਨੇ ਲੋਕਾਂ ਨੂੰ ਨਸ਼ਾ ਕਰਨ ਅਤੇ ਮਾਸ ਖਾਣ ਤੋਂ ਵੀ ਮਨ੍ਹਾਂ ਕੀਤਾ। ਅੰਗਰੇਜ਼ਾਂ ਨੇ ਗਊ ਮਾਸ ਦੇ ਕਈ ਬੁੱਚੜਖਾਨੇ ਖੋਲ੍ਹ ਦਿੱਤੇ ਸਨ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿੱਚ ਤਾਂ ਗਊ ਹੱਤਿਆ ਦੀ ਮਨਾਹੀ ਸੀ।

ਨਰੇਸ਼ - ਫਿਰ ਪਾਪਾ। ਇਸਦਾ ਕੀ ਅਸਰ ਹੋਇਆ ?

ਨਵਨੀਤ - ਇਸਦਾ ਅਸਰ ਇਹ ਹੋਇਆ ਕਿ ਲੋਕਾਂ ਨੇ ਬੁੱਚੜਖਾਨੇ ਬੰਦ ਕਰਾਉਣ ਲਈ ਅੰਦੋਲਨ ਕੀਤਾ, ਜਿਸ ਕਰਕੇ ਉਹਨਾਂ ਦੀ ਬੁੱਚੜਾਂ ਜਾਂ ਪੁਲਿਸ ਨਾਲ ਵੀ ਲੜਾਈ ਹੋ ਗਈ। ਅੰਗਰੇਜ਼ ਸਰਕਾਰ ਨੇ ਕਈ ਨਾਮਧਾਰੀ ਸਿੰਘਾਂ ਨੂੰ ਫ਼ਾਂਸੀ ਦੇ ਕੇ ਸ਼ਹੀਦ ਕਰ ਦਿੱਤਾ ਅਤੇ ਕਈਆਂ ਨੂੰ ਤੋਪਾਂ ਨਾਲ ਉਡਾ ਦਿੱਤਾ ਤਾਂ ਜੋ ਲੋਕਾਂ ਵਿੱਚ ਦਹਿਸ਼ਤ ਪੈਦਾ ਹੋ ਸਕੇ। ਸਤਿਗੁਰੂ ਰਾਮ ਸਿੰਘ ਨੂੰ ਜਲਾਵਤਨ ਕਰਕੇ ਰੰਗੂਨ, ਬਰਮਾ ਭੇਜ ਦਿੱਤਾ ਗਿਆ, ਉਹਨਾਂ ਨੂੰ ਉਸੇ ਬੰਗਲੇ ਵਿੱਚ ਰੱਖਿਆ ਗਿਆ, ਜਿੱਥੇ ਬਹਾਦਰ ਸ਼ਾਹ ਜਫ਼ਰ ਨੂੰ ਰੱਖਿਆ ਗਿਆ ਸੀ।

ਨਰੇਸ਼ - ਫਿਰ ਤਾਂ ਨਾਮਧਾਰੀ ਬਹੁਤ ਹੀ ਡਰ ਗਏ ਹੋਣਗੇ ?

ਨਵਨੀਤ - ਡਰੇ ਨਹੀਂ ਬੇਟਾ, ਉਹ ਤਾਂ ਸਗੋਂ ਅੰਗਰੇਜ਼ਾਂ ਦੀਆਂ ਸਖ਼ਤੀਆਂ ਦਾ ਮੁਕਾਬਲਾ ਕਰਨ ਲਈ ਤਿਆਰ ਹੋ ਗਏ। ਦੇਸ ਦੀ ਅਜ਼ਾਦੀ ਲਈ ਹੋਰ ਕਈ ਲਹਿਰਾਂ ਉੱਠ ਖਲੋਤੀਆਂ। ਨਾਮਧਾਰੀਆਂ ਨੇ ਇਹਨਾਂ ਲਹਿਰਾਂ ਦਾ ਪੂਰਾ ਸਾਥ ਦਿੱਤਾ। ਇੰਝ ਦੇਸ-ਭਗਤਾਂ ਨੇ ਹਿੰਮਤ ਨਹੀਂ ਹਾਰੀ ਅਤੇ ਆਖਰ ਦੇਸ਼ ਨੂੰ ਅਜ਼ਾਦ ਕਰਵਾ ਕੇ ਹੀ ਸਾਹ ਲਿਆ।

ਟਿੰਕੀ - ਪਾਪਾ, ਪ੍ਰਧਾਨਮੰਤਰੀ ਜੀ ਦਾ ਭਾਸ਼ਣ ਸ਼ੁਰੂ ਹੋ ਰਿਹਾ ਏ। ਆਓ ਪੂਰਾ ਪ੍ਰੋਗਰਾਮ ਵੇਖਦੇ ਹਾਂ।

ਕਮਲੇਸ਼ - ਚਲੋ ਚੁੱਪ ਕਰਕੇ ਸੁਣੋ ਹੁਣ। ਬਾਕੀ ਗੱਲਾਂ ਫੇਰ ਕਰਾਂਗੇ।

(ਸਭ ਧਿਆਨ ਨਾਲ ਵੇਖਣ ਅਤੇ ਸੁਣਨ ਲੱਗਦੇ ਹਨ।)




# ਖਿੜਦੇ-ਮਹਿਕਦੇ ਰੰਗਾਂ ਵਾਲੀ ਮਹਾਂ-ਸ਼ਖਸ਼ੀਅਤ



*-ਵਰਿਆਮ ਸਿੰਘ ਸੰਧੂ*

ਚੜ੍ਹਦੀ ਜਵਾਨੀ ਦੇ ਦਿਨੀਂ ਗੁਰਬਖਸ਼ ਸਿੰਘ ਪ੍ਰੀਤਲੜੀ ਮੇਰਾ ਆਦਰਸ਼ ਪੁਰਖ ਸੀ ਤੇ ਉਸ ਦੀਆਂ ਲਿਖਤਾਂ ਵਿੱਚ ਹੋਰਨਾਂ ਤੋਂ ਇਲਾਵਾ ਜਿਨ੍ਹਾਂ ਆਦਰਸ਼ ਮਹਾਂ-ਪੁਰਖਾਂ ਦਾ ਜ਼ਿਕਰ ਅਕਸਰ ਹੀ ਝਲਕਾਰੇ ਮਾਰਦਾ ਰਹਿੰਦਾ ਸੀ, ਉਹਨਾਂ ਵਿੱਚ ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਉਹਨਾਂ ਦੇ ਸਾਹਿਬਜ਼ਾਦੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਦਾ ਨਾਂ ਵਰਨਣਯੋਗ ਹੈ। ਇੰਜ ਸਹਿਵਨ ਹੀ, ਧਾਰਮਿਕ ਬਿਰਤੀ ਨਾ ਹੋਣ ਦੇ ਬਾਵਜੂਦ, ਮੈਨੂੰ ਨਾਮਧਾਰੀ ਸਤਿਗੁਰੂ ਤੇ ਉਹਨਾਂ ਦਾ ਪੰਥ ਖਿੱਚ ਪਾਉਣ ਲੱਗੇ। ਜਦੋਂ ਆਜ਼ਾਦੀ ਲਹਿਰ ਵਿੱਚ ਨਾਮਧਾਰੀ ਪੰਥ ਦੀਆਂ ਬੇਮਿਸਾਲ ਕੁਰਬਾਨੀਆਂ ਅਤੇ ਕੀਤੀ ਪਹਿਲਕਦਮੀ ਦਾ ਪਤਾ ਲੱਗਾ ਤਾਂ ਇਹ ਖਿੱਚ ਆਦਰ-ਸਤਿਕਾਰ ਵਿੱਚ ਬਦਲ ਗਈ। ਪਿਛੋਂ ਸੰਤ ਜਗਦੀਸ਼ ਸਿੰਘ ਵਰਿਆਮ ਨਾਲ ਹੋਈ ਮਿੱਤਰਤਾ ਨੇ ਨਾਮਧਾਰੀ ਪੰਥ ਹੋਰ ਵੀ ਨੇੜਿਓਂ ਜੋੜ ਦਿੱਤਾ। ਨਾਮਧਾਰੀ ਸਤਿਗੁਰੂ ਸਾਹਿਬਾਨ ਦੀ ਸ਼ਖਸੀਅਤ ਦੇ ਅਨੇਕਾਂ ਰੰਗ ਰੌਸ਼ਨ ਹੋਣ ਲੱਗੇ। ਜਗਦੀਸ਼ ਸਿੰਘ ਦੀ ਹੀ ਬਦੌਲਤ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਤੇ ਉਹਨਾਂ ਦੀ ਕੁਝ ਪਲ ਦੀ ਨੇੜਤਾ ਦਾ ਨਿੱਘ ਮਾਨਣ ਦਾ ਸੁਨਹਿਰੀ ਅਵਸਰ ਵੀ ਨਸੀਬ ਹੋਇਆ।

ਪਹਿਲੀ ਵਾਰ ਸਤਿਗੁਰੂ ਜੀ ਦੇ ਦੀਦਾਰੇ ਸ੍ਰੀ ਭੈਣੀ ਸਾਹਿਬ ਵਿਖੇ ਹੋਏ। ਜਗਦੀਸ਼ ਸਿੰਘ ਦੀ ਲੜਕੀ ਦਾ ਵਿਆਹ ਸੀ। ਤੜਕੇ ਪਹਿਰ ਅੰਮ੍ਰਿਤ-ਬਾਣੀ ਦਾ ਰਸ-ਭਿੰਨਾਂ ਕੀਰਤਨ ਹੋ ਰਿਹਾ ਸੀ। ਵਿਸ਼ਾਲ ਪੰਡਾਲ ਵਿੱਚ ਚਿੱਟੇ-ਬਾਣੇ ਵਾਲੀ ਸੰਗਤ ਸਜੀ ਹੋਈ ਸੀ। ਸਾਹਮਣੇ ਸਤਿਗੁਰੂ ਜਗਜੀਤ ਸਿੰਘ ਜੀ ਬਿਰਾਜਮਾਨ ਸਨ। ਕਤਾਰ ਬੰਨੀ ਸੰਗਤਾਂ ਬੜੇ ਅਨੁਸ਼ਾਸਨ ਵਿੱਚ ਵਾਰੀ ਵਾਰੀ ਉਹਨਾਂ ਸਾਹਮਣੇ ਨਤਮਸਤਕ ਹੋ ਰਹੀਆਂ ਸਨ। ਜਗਦੀਸ਼ ਸਿੰਘ ਨੇ ਤਾਂ ਸਤਿਗੁਰੂ ਦੇ ਹਜ਼ੂਰ ਹਾਜ਼ਰ ਹੋ ਕੇ ਬਖ਼ਸ਼ਿਸ਼ ਪ੍ਰਾਪਤ ਕਰਨੀ ਹੀ ਸੀ; ਉਹ ਸਾਨੂੰ ਵੀ ਕਹਿਣ ਲੱਗਾ, "ਆਓ ਤੁਹਾਨੂੰ ਸਤਿਗੁਰੂ ਜੀ ਨਾਲ ਮਿਲਾਈਏ।'' ਸਾਡੇ ਨਾਲ ਪ੍ਰਸਿੱਧ ਪੱਤਰਕਾਰ ਗੁਰਬਖਸ਼ ਸਿੰਘ ਬੰਨੋਆਣਾ ਵੀ ਸੀ। ਵਾਰੀ ਆਉਣ 'ਤੇ ਅਸੀਂ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਜਗਦੀਸ਼ ਸਿੰਘ ਨੇ ਪਹਿਲਾਂ ਬੰਨੋਆਣਾ ਜੀ ਬਾਰੇ ਜਾਣਕਾਰੀ ਦਿੱਤੀ। ਸਤਿਗੁਰੂ ਜੀ ਦਾ ਮੁਖ-ਮੰਡਲ ਖਿੜਿਆ ਹੋਇਆ ਸੀ। ਮੁਛਹਿਰੇ ਮੁਸਕਰਾ ਰਹੇ ਸਨ। ਮੈਨੂੰ ਧਾਰਮਿਕ ਮਹਾਂਪੁਰਖਾਂ ਦੇ ਭਾਰੇ-ਗੌਰੇ ਪਨ ਤੋਂ ਹਮੇਸ਼ਾਂ ਧੱਕਾ ਜਿਹਾ ਲੱਗਦਾ ਰਿਹਾ ਹੈ, ਜਿਹੜਾ ਮੈਨੂੰ ਉਹਨਾਂ ਦੇ ਨੇੜੇ ਨਹੀਂ ਆਉਣ ਦਿੰਦਾ। ਪਰ ਸਤਿਗੁਰੂ ਜੀ ਦੇ ਚਿਹਰੇ ਦੀ ਮਿਕਨਾਤੀਸੀ ਮੁਸਕਰਾਹਟ ਨੇ ਮੇਰਾ ਭੈਅ ਧੋ ਦਿੱਤਾ। ਉਹ ਜਿਵੇਂ ਬੰਨੋਆਣਾ ਜੀ ਬਾਰੇ ਦਿੱਤੀ ਜਾ ਰਹੀ ਜਾਣਕਾਰੀ ਧਿਆਨ ਨਾਲ ਸੁਣ ਰਹੇ ਸਨ, ਇਸ ਨਾਲ ਮੈਨੂੰ ਉਹਨਾਂ ਨਾਲ ਅਪਣਤ ਦੇ ਰਿਸ਼ਤੇ ਵਿੱਚ ਬੱਝਣਾ ਔਖਾ ਨਾ ਰਿਹਾ।

ਫਿਰ ਜਗਦੀਸ਼ ਸਿੰਘ ਮੇਰੇ ਬੜੇ ਵੱਡੇ ਲੇਖਕ ਹੋਣ ਬਾਰੇ ਦੱਸਣ ਲੱਗਾ। ਯਾਰਾਂ ਨੇ ਯਾਰਾਂ ਦੀ ਸਿਫ਼ਤ ਕਰਨੀ ਹੀ ਹੁੰਦੀ ਹੈ। ਛੋਟੇ ਵੀ ਹੋਣ ਤਾਂ ਵੱਡੇ ਬਣਾ ਧਰਨਾ ਹੁੰਦਾ ਹੈ। ਮੈਂ ਕੱਚਾ ਜਿਹਾ ਹੋ ਰਿਹਾ ਸਾਂ। ਉਹਨੀ ਦਿਨੀਂ ਪਹਿਲਵਾਨ ਕਰਤਾਰ ਸਿੰਘ ਬਾਰੇ ਮੇਰੀ ਪੁਸਤਕ, 'ਕੁਸ਼ਤੀ ਦਾ ਧਰੂ ਤਾਰਾ ਕਰਤਾਰ ਸਿੰਘ' ਨਵੀਂ ਨਵੀਂ ਛਪੀ ਸੀ ਤੇ ਇਸ ਉੱਤੇ ਮੈਨੂੰ ਅੰਤਰ ਰਾਸ਼ਟਰੀ ਕੁਸ਼ਤੀ ਸੰਸਥਾ ਵੱਲੋਂ 50 ਹਜ਼ਾਰ ਰੁਪਏ ਦਾ ਇਨਾਮ ਹੁਣੇ ਹੀ ਮਿਲਿਆ ਸੀ। ਜਗਦੀਸ਼ ਸਿੰਘ ਨੇ ਇਸਦਾ ਵੀ ਉਚੇਚਾ ਜ਼ਿਕਰ ਕੀਤਾ। ਸਤਿਗੁਰੂ ਜੀ ਨੇ ਸਭ ਬੜੇ ਧਿਆਨ ਨਾਲ ਸੁਣਿਆ। ਅਪਣਤ ਨਾਲ ਮੁਸਕਰਾਏ। ਇਸ ਮੁਸਕਰਾਹਟ ਨੇ ਮੈਨੂੰ ਖ਼ੇੜੇ ਨਾਲ ਭਰ ਦਿੱਤਾ।

ਵੱਡੀਆਂ ਵੱਡੀਆਂ ਸਿਆਸੀ, ਸਾਹਿਤਕ ਤੇ ਕਲਾਕਾਰੀ ਦੇ ਖੇਤਰ ਦੀਆਂ ਹਸਤੀਆਂ ਸਤਿਗੁਰੂ ਜੀ ਦੇ ਹਜ਼ੂਰ ਨਤਮਸਤਕ ਹੁੰਦੀਆਂ ਰਹਿੰਦੀਆਂ ਨੇ। ਮੈਂ ਉਹਨਾਂ ਹਸਤੀਆਂ ਦੇ ਮੁਕਾਬਲੇ ਅਸਲੋਂ ਹੀ ਨਾਂ-ਗਿਨੌਣਾ ਬੰਦਾ ਸਾਂ। ਪਰ ਸਤਿਗੁਰੂ ਜੀ ਮੇਰੇ ਬਾਰੇ ਇੰਜ ਸੁਣ ਕੇ ਚਿਹਰੇ ਤੋਂ ਪ੍ਰਤੀਕਰਮ ਦੇ ਰਹੇ ਸਨ, ਜਿਵੇਂ ਮੇਰਾ ਨਾਂ ਵੀ ਗੌਲਣ-ਯੋਗ ਹੋਵੇ। ਵੱਡਿਆਂ ਦੀ ਵਡਿਆਈ ਏਸੇ ਵਿੱਚ ਹੁੰਦੀ ਹੈ ਕਿ ਛੋਟਿਆਂ ਨੂੰ ਵੀ ਛੋਟਾ ਲੱਗਣ ਨਹੀਂ ਦਿੰਦੇ। ਸਤਿਗੁਰੂ ਜੀ ਨੇ ਮੈਨੂੰ ਮੋਹ ਲਿਆ ਸੀ। ਜਗਦੀਸ਼ ਸਿੰਘ ਨੇ ਮੈਨੂੰ ਬਾਦ ਵਿੱਚ ਦਸਿਆ ਕਿ ਸਤਿਗੁਰਾਂ ਨੇ ਇਕ ਵਾਰ ਪੁੱਛਿਆ ਸੀ ਕਿ ਇਹ ਓਹ ਹੀ ਹੈ ਜੋ ਵੱਡੀਆਂ-ਵੱਡੀਆਂ ਕਹਾਣੀਆਂ ਲਿਖਦਾ ਹੈ।

ਦੂਜੀ ਵਾਰ ਮੈਨੂੰ ਸਤਿਗੁਰੂ ਜੀ ਦੇ ਦੀਦਾਰ ਕਰਨ ਅਤੇ ਪਹਿਲੀ ਵਾਰ ਉਹਨਾਂ ਦੇ ਪ੍ਰਵਚਨ ਸੁਣਨ ਦਾ ਮੌਕਾ ਸਿਰਸੇ ਦੇ

ਇਕ ਸਮਾਗਮ ਵਿੱਚ ਮਿਲਿਆ। ਇਹ ਸਮਾਗਮ ਨਾਮਧਾਰੀ ਇਤਿਹਾਸਕਾਰ ਸੰਤ ਤਰਨ ਸਿੰਘ ਵਹਿਮੀ ਦੀ ਯਾਦ ਵਿੱਚ ਮਨਾਇਆ ਜਾ ਰਿਹਾ ਸੀ। ਇਸ ਸਮਾਗਮ ਵਿੱਚ ਬੋਲਦਿਆਂ ਮੈਂ ਸੰਤ ਤਰਨ ਸਿੰਘ ਵਹਿਮੀ ਵਲੋਂ ਆਪਣੀ ਪੁਸਤਕ ਵਿੱਚ ਦਿੱਤੇ ਹਵਾਲੇ ਨਾਲ ਸਤਿਗੁਰੂ ਜਗਜੀਤ ਸਿੰਘ ਦੀ ਸ਼ਖਸੀਅਤ ਦੇ ਮਜੀਠੀ ਰੰਗ ਦਾ ਜ਼ਿਕਰ ਕੀਤਾ। ਵਹਿਮੀ ਜੀ ਨੇ ਲਿਖਿਆ ਸੀ ਕਿ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਚੋਲਾ ਛੱਡਣ ਦੀ ਤਿਆਰੀ ਵਿੱਚ ਸਨ ਤਾਂ ਉਹਨਾਂ ਨੇ ਨੌਜਵਾਨ 'ਬਾਬਾ' ਜਗਜੀਤ ਸਿੰਘ ਜੀ ਨੂੰ ਸੰਕੇਤ ਦਿੱਤਾ ਕਿ ਭਵਿੱਖ ਵਿੱਚ ਉਹਨਾਂ ਨੂੰ ਵੱਡੀਆਂ ਜ਼ਿੰਮੇਵਾਰੀਆਂ ਸਾਂਭਣ ਲਈ ਤਿਆਰ ਹੋ ਜਾਣਾ ਚਾਹੀਦਾ ਹੈ। ਇਹ ਸੁਣ ਕੇ ਬਾਬਾ ਜਗਜੀਤ ਸਿੰਘ ਜੀ ਦਾ ਮਨ ਭਰ ਆਇਆ ਤੇ ਉਹ ਉਠ ਕੇ ਚੁਬਾਰੇ ਵਿੱਚ ਚਲੇ ਗਏ ਤੇ 'ਬੋਝ-ਮੁਕਤ' ਹੋ ਕੇ ਫਿਰ ਸ਼ਾਂਤ-ਚਿਤ ਹੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਜ਼ੂਰ ਆਣ ਹਾਜ਼ਰ ਹੋਏ।

ਆਮ ਤੌਰ ਤੇ ਮਹਾਂ-ਪੁਰਸ਼ਾਂ ਬਾਰੇ ਇਸ ਤਰ੍ਹਾਂ ਬਿਆਨ ਕੀਤਾ ਜਾਂਦਾ ਹੈ ਜਿਵੇਂ ਉਹਨਾਂ 'ਤੇ ਦੁਖ-ਸੁਖ ਦਾ ਕੋਈ ਅਸਰ ਹੀ ਨਾ ਹੁੰਦਾ ਹੋਵੇ। ਮੈਨੂੰ ਤਾਂ ਸਦਾ ਇਹ ਲੱਗਦਾ ਹੈ ਕਿ ਮਹਾਂਪੁਰਖ ਤਾਂ ਸਗੋਂ ਸਭ ਤੋਂ ਵੱਧ ਸੰਵੇਦਨਸ਼ੀਲ ਹੁੰਦੇ ਹਨ। ਉਹਨਾਂ ਨੂੰ ਦੂਜਿਆਂ ਨਾਲੋਂ ਪਹਿਲਾਂ 'ਜਲਦੀ ਹੋਈ ਪ੍ਰਿਥਮੀ', ਕੇਵਲ ਦਿਸਦੀ ਹੀ ਨਹੀਂ ਸਗੋਂ ਉਸਦਾ ਸੇਕ ਵੀ ਸਭ ਤੋਂ ਵੱਧ ਲੱਗਦਾ ਹੈ, ਤਦ ਹੀ ਤਾਂ ਉਹ ਉਸਨੂੰ 'ਠਾਰਨ' ਲਈ ਆਪਣਾ ਸਭ ਕੁਝ ਕੁਰਬਾਨ ਕਰਨ ਦੀ ਠਾਣ ਲੈਂਦੇ ਹਨ। ਮੈਨੂੰ ਤਾਂ ਇਹ ਗੱਲ ਵੀ ਤਕਲੀਫ ਦਿੰਦੀ ਹੈ ਜਦੋਂ ਰਾਗੀ-ਢਾਡੀ ਇਹ ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਵਿੱਚ ਪੁੱਤਰਾਂ ਦੀਆਂ ਲਾਸ਼ਾਂ ਕੋਲੋਂ ਨਿਰਲਿਪਤ ਭਾਵ ਨਾਲ ਗੁਜ਼ਰ ਗਏ ਸਨ। ਉਹਨਾਂ ਨੇ ਨਾ ਹਉਕਾ ਭਰਿਆ ਸੀ, ਨਾ ਹੰਝੂ ਕੇਰਿਆ ਸੀ। ਇਹ ਪ੍ਰਚਾਰਕ ਮੇਰੇ ਗੁਰੂ ਨੂੰ ਪੱਥਰ-ਚਿੱਤ ਬਣਾ ਧਰਦੇ ਨੇ। ਮੈਨੂੰ ਤਾਂ ਲੱਗਦਾ ਹੈ ਗੁਰੂ ਜੀ ਨੇ ਆਪਣੇ ਪੁੱਤਾਂ ਅਤੇ ਸਿੱਖਾਂ ਲਈ ਹਉਕਾ ਵੀ ਭਰਿਆ ਹੋਵੇਗਾ ਤੇ ਮਾਛੀਵਾੜੇ ਦੀ ਕਾਲੀ ਬੋਲੀ ਰਾਤ ਵਿੱਚ ਹੰਝੂ ਵੀ ਕੇਰੇ ਹੋਣਗੇ। ਇਹ ਉਹਨਾਂ ਦੇ ਇਨਸਾਨੀ ਪੱਖ ਦੀ ਵਡਿਆਈ ਸੀ। ਪਰ ਉਹਨਾਂ ਦੇ ਮਹਾਂ-ਪੁਰਖੀ ਪੱਖ ਦੀ ਵਡਿਆਈ ਇਹ ਸੀ ਕਿ ਉਹਨਾਂ ਨੇ ਨਿੱਜੀ ਦੁੱਖ ਨੂੰ ਸਵੀਕਾਰ ਕਰਦੇ ਹੋਏ ਵੀ ਉਸ ਨੂੰ ਆਪਣੇ ਆਪ ਤੇ ਭਾਰੂ ਨਹੀਂ ਸੀ ਹੋਣ ਦਿੱਤਾ। ਆਪਣੇ ਨਿੱਜੀ ਦੁੱਖ ਤੇ ਫ਼ਤਹਿ ਪਾ ਕੇ ਉਹ ਵੱਡੀ ਲੜਾਈ ਤੇ ਵੱਡੀ ਜ਼ਿੰਮੇਵਾਰੀ ਦੇ ਸਨਮੁੱਖ ਹੋ ਗਏ ਸਨ। ਸਤਿਗੁਰੂ ਜਗਜੀਤ ਸਿੰਘ ਦਾ ਮਨ-ਭਰ ਆਉਣਾ ਕੋਮਲ-ਚਿੱਤ ਇਨਸਾਨੀ ਮੁਹੱਬਤ ਦਾ ਪ੍ਰਗਟਾਵਾ ਸੀ, ਜਿਸ ਵਿਚੋਂ ਪੂਜਯ ਪਿਤਾ ਜੀ ਲਈ ਮੋਹ ਦਾ ਚਸ਼ਮਾ ਫੁੱਟ ਨਿਕਲਿਆ ਸੀ। ਪਿਤਾ ਦੇ ਸਦੀਵੀ ਵਿਛੋੜੇ ਦੀ ਕਲਪਨਾ ਨੇ ਉਹਨਾਂ ਅੰਦਰ ਵੈਰਾਗ-ਭਾਵ ਪੈਦਾ ਕਰ ਦਿੱਤੇ ਸਨ। ਮੈਨੂੰ ਸਤਿਗੁਰੂ ਜੀ ਦੇ ਇਸ ਵੈਰਾਗ-ਭਾਵ ਨਾਲ ਵੀ ਮੋਹ ਉਮੜਿਆ। ਪਰ ਅਗਲੇ ਹੀ ਪਲ ਉਹ ਜਦੋਂ ਚੁਬਾਰੇ ਵਿੱਚ ਜਾ ਕੇ ਇਸ ਵੈਰਾਗ ਭਾਵ ਤੋਂ ਮੁਕਤ ਹੋਣ ਲਈ ਯਤਨ ਕਰ ਰਹੇ ਸਨ ਤਾਂ ਮੈਨੂੰ ਲੱਗਾ ਜਿਵੇਂ ਉਹ 'ਚੁਬਾਰਾ', ਉਹਨਾਂ ਲਈ ਮਾਛੀਵਾੜੇ ਦਾ ਜੰਗਲ ਸੀ। ਛੇਤੀ ਹੀ ਮਿੱਤਰ ਪਿਆਰੇ ਨੂੰ ਆਪਣਾ ਹਾਲ ਸੁਣਾ ਕੇ ਉਹ ਸ਼ਾਂਤ-ਚਿੱਤ ਹੋ ਗਏ ਸਨ ਤੇ ਵਡੇਰੀਆਂ ਜ਼ਿੰਮੇਵਾਰੀਆਂ ਓੜ੍ਹਨ ਲਈ ਤਿਆਰ-ਬਰ-ਤਿਆਰ ਹੋ ਗਏ ਸਨ।

ਸ਼ਾਇਦ ਸਤਿਗੁਰੂ ਜੀ ਨੂੰ ਮੇਰੀ ਗੱਲ ਠੀਕ ਲੱਗੀ ਸੀ, ਤਦੇ ਹੀ ਉਹਨਾਂ ਨੇ ਬਾਦ ਵਿੱਚ ਕੀਤੇ ਆਪਣੇ ਪ੍ਰਵਚਨ ਵਿੱਚ ਮੇਰਾ ਉਚੇਚਾ ਜ਼ਿਕਰ ਕੀਤਾ।

ਸਤਿਗੁਰੂ ਜੀ ਦੇ ਖਿੜਦੇ ਮਹਿਕਦੇ ਰੰਗਾਂ ਵਾਲੀ ਇਕ ਹੋਰ ਮਿਲਣੀ ਵੀ ਮੇਰੇ ਚੇਤਿਆਂ ਵਿੱਚ ਤਾਜ਼ਾ ਹੋ ਉੱਠੀ ਹੈ। 1997 ਵਿੱਚ 'ਵਿਸ਼ਵ ਪੰਜਾਬੀ ਕਾਨਫ਼ਰੰਸ' ਤੇ ਜਾਣ ਲਈ ਅਸੀਂ ਸਵੇਰੇ ਵੀਜ਼ੇ ਲਵਾਉਣ ਲਈ ਅਮਰੀਕਨ ਅੰਬੈਸੀ ਵਿੱਚ ਹਾਜ਼ਰ ਹੋਣਾ ਸੀ। ਸਭ ਨੂੰ ਭੈਅ ਸੀ ਕਿ ਪਤਾ ਨਹੀਂ ਵੀਜ਼ੇ ਲੱਗਣਗੇ ਕਿ ਨਹੀਂ।

ਸਤਿਗੁਰੂ ਜੀ ਦਿੱਲੀ ਠਹਿਰੇ ਹੋਏ ਸਨ। ਸ਼ਾਮ ਨੂੰ ਜਗਦੀਸ਼ ਸਿੰਘ ਵਰਿਆਮ, ਤਾਰਾ ਸਿੰਘ ਅਨਜਾਣ ਤੇ ਮੈਂ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਉਹਨਾਂ ਦੇ ਨਿਵਾਸ ਤੇ ਪੁੱਜੇ। ਉਥੇ ਗਏ ਤਾਂ ਪਤਾ ਲੱਗਾ ਕਿ ਗੁਰੂ ਜੀ ਪ੍ਰਸਿੱਧ ਸੰਗੀਤਕਾਰ ਰਾਜਨ ਮਿਸ਼ਰਾ ਤੇ ਸਾਜਨ ਮਿਸ਼ਰਾ ਦੇ ਘਰ ਗਏ ਹੋਏ ਹਨ। ਅਸੀਂ ਉਧਰ ਨੂੰ ਚੱਲ ਪਏ।

ਸਭ ਤੋਂ ਉਪਰਲੀ ਮੰਜ਼ਿਲ ਉਪਰ ਗਲੀਚਿਆਂ 'ਤੇ ਵਿਛੀਆਂ ਦੁਧ ਚਿੱਟੀਆਂ ਚਾਦਰਾਂ 'ਤੇ ਦੁਧ ਚਿੱਟੇ ਵਸਤਰ ਪਹਿਨੀ ਇਕ ਹੱਥ ਵਿੱਚ ਮਾਲਾ ਫੜੀ ਕੰਧ ਨਾਲ ਸਤਿਗੁਰੂ ਜੀ ਬੈਠੇ ਸਨ। ਉਹਨਾਂ ਦੇ ਚੁਫੇਰੇ ਆਇਤ ਦੀ ਸ਼ਕਲ ਵਿੱਚ ਰੰਗ-ਬਰੰਗੀਆਂ ਫੁਲ ਪੱਤੀਆਂ ਦਾ ਖੁਸ਼ਬੂਦਾਰ ਪਰਵਾਰ ਸੀ। ਆਸੇ-ਪਾਸੇ ਦੁੱਧ-ਚਿੱਟੇ ਵਸਤਰਾਂ ਵਿੱਚ ਹੀ ਸਜੀ-ਸੰਵਰੀ ਬੈਠੀ ਸੀ ਨਾਮਧਾਰੀ ਸੰਗਤ...ਤੇ ਸਾਹਮਣੇ ਬੈਠੇ ਸਨ ਮਿਸ਼ਰਾ ਭਰਾ। ਇਕ ਅਦਬ ਭਰੀ ਖ਼ਾਮੋਸ਼ੀ ਮਨ ਨੂੰ ਠੰਡਕ ਪਾਉਂਦੀ ਸਾਦਗੀ ਦਾ ਰੱਬੀ ਹੁਸਨ ਚੁਫੇਰੇ ਪਸਰਿਆ ਪਿਆ ਸੀ।

ਅਸੀਂ ਨਮਸਕਾਰ ਕੀਤੀ ਤਾਂ ਸਤਿਗੁਰੂ ਜੀ ਨੇ ਸਾਰੀ ਸੰਗਤ ਨੂੰ ਸੰਬੋਧਨ ਕਰਕੇ ਸਾਡੇ ਵਲ ਹੱਥ ਦਾ ਇਸ਼ਾਰਾ ਕੀਤਾ, "ਇਹ ਨੇ ਜਗਦੀਸ਼ ਸਿੰਘ ਵਰਿਆਮ..."।

ਅਜੇ ਉਹਨਾਂ ਦਾ ਹੱਥ ਹਵਾ ਵਿੱਚ ਹੀ ਸੀ ਕਿ ਮਿਸ਼ਰਾ ਭਰਾ ਤੇ ਇਕ ਦੋ ਜਣੇ ਹੋਰ ਬੋਲੇ, "ਅਸੀਂ ਜਾਣਦੇ ਆਂ ਜੀ ਇਹਨਾਂ ਨੂੰ...।"

ਉਹਨਾਂ ਦੇ ਚੁੱਪ ਹੁੰਦਿਆਂ ਹੀ ਸਤਿਗੁਰੂ ਜੀ ਨੇ ਹਵਾ ਵਿੱਚ ਲਹਿਰਦਾ ਹੱਥ ਮੇਰੇ ਵਲ ਕੀਤਾ ਤੇ ਵਿਨੋਦੀ ਅੰਦਾਜ਼ ਵਿੱਚ 'ਵਰਿਆਮ' ਸ਼ਬਦ 'ਤੇ ਜ਼ੋਰ ਦੇ ਕੇ ਆਖਿਆ, "...ਤੇ ਇਹ ਨੇ ਵਰਿਆਮ ਸਿੰਘ ਸੰਧੂ।" ਜਗਦੀਸ਼ ਸਿੰਘ ਵਰਿਆਮ ਤੇ

ਵਰਿਆਮ ਸਿੰਘ ਸੰਧੂ ਵਿਚਾਲੇ 'ਵਰਿਆਮ' ਉਹਨਾਂ ਨੇ ਇਸ ਨਾਟਕੀ ਅੰਦਾਜ਼ ਵਿੱਚ ਜ਼ੋਰ ਦੇ ਕੇ ਜੋੜਿਆ ਕਿ ਉਹਨਾਂ ਦੇ ਮੁਸਕਰਾਹਟ ਬਿਖੇਰਦੇ ਚਿਹਰੇ ਤੋਂ ਮਿੱਠਾ ਮਖੌਲ ਪੜ੍ਹਕੇ ਸੰਗਤ ਵਿੱਚ ਹਾਸਾ ਛਣਕ ਪਿਆ। ਇਸ ਛਣਕਦੇ ਹਾਸੇ ਨੂੰ ਇਕ ਹੋਰ ਹੁਲਾਰਾ ਦੇਣ ਲਈ ਉਹਨਾਂ ਫਿਰ ਓਸੇ ਹਸਾਉਣੇ ਅੰਦਾਜ਼ ਵਿੱਚ ਆਖਿਆ, "...ਹੁਣ ਇਹ ਅਗਾਂਹ ਹੀ ਜਾਣਗੇ।"

ਉਹਨਾਂ ਦਾ ਇਸ਼ਾਰਾ ਸਾਡੀ ਵਿਦੇਸ਼ ਯਾਤਰਾ ਤੋਂ ਸੀ।

ਹੌਲੀ ਜਿਹੀ ਜਗਦੀਸ਼ ਸਿੰਘ ਨੇ ਮੇਰੇ ਕੰਨ ਵਿੱਚ ਕਿਹਾ, "ਲਓ ਜੀ ! ਤੁਹਾਨੂੰ ਤਾਂ ਵਰ ਮਿਲ ਗਿਆ ਜੇ।"

ਮੈਂ ਖੁਸ਼ ਸਾਂ ਕਿ ਮੈਂ ਸਤਿਗੁਰੂ ਜੀ ਨੂੰ ਚੇਤੇ ਸਾਂ। ਉਹਨਾਂ ਦੇ ਅਜਿਹੇ ਸੁਭਾਅ ਨੇ ਮੈਨੂੰ ਪ੍ਰਿੰਸੀਪਲ ਤੇਜਾ ਸਿੰਘ ਦੀਆਂ ਸਤਰਾਂ ਯਾਦ ਕਰਵਾਈਆਂ:

"ਜਿੰਨਾ ਕੋਈ ਆਦਮੀ ਪਰਮਾਤਮਾ ਜਾਂ ਉੱਚੀ ਸ਼ਾਨ ਵਾਲਾ ਹੁੰਦਾ ਹੈ, ਓਨਾ ਹੀ ਚੁੱਪ ਤੇ ਖੁਲ੍ਹੀਆਂ ਗੱਲਾਂ ਕਰਨ ਤੋਂ ਸੰਗਣ ਵਾਲਾ ਹੁੰਦਾ ਹੈ। ਉਸ ਨੂੰ ਹਰ ਵਕਤ ਖਤਰਾ ਰਹਿੰਦਾ ਹੈ ਕਿ ਮੇਰੀ ਕਿਸੇ ਗੱਲ ਤੋਂ ਕੋਈ ਗਲਤ ਫਾਇਦਾ ਨਾ ਉਠਾ ਲਵੇ।... ਫਾਰਸੀ ਦੇ ਅਖਾਣ ਮੁਜਬ ਜਦ ਤੋੜੀ ਉਹ ਮੂੰਹ ਖੋਲ੍ਹ ਕੇ ਗੱਲ ਨਹੀਂ ਕਰਦੇ, ਤਦ ਤੋੜੀ ਉਹਨਾਂ ਦੇ ਗੁਣ ਔਗੁਣ ਛੁਪੇ ਰਹਿੰਦੇ ਹਨ। ...ਪਰ ਓਹੀ ਆਦਮੀ ਜਦੋਂ ਨਵੇਕਲਾ ਬਹਿ ਕੇ ਕਿਸੇ ਨਾਲ ਖੁਲ੍ਹੀਆਂ ਗੱਲਾਂ ਕਰਦਾ ਹੈ ਤਾਂ ਉਸ ਦਾ ਅਸਲਾ ਪ੍ਰਤੱਖ ਹੁੰਦਾ ਹੈ। ਉਸ ਵੇਲੇ ਉਸ ਦੀ ਸਾਰੀ ਸ਼ਖਸੀਅਤ ਖਿੜ ਕੇ ਬਾਹਰ ਆਉਂਦੀ ਹੈ।"

ਪਰ ਸਤਿਗੁਰੂ ਜੀ ਨਵੇਕਲੇ ਬੈਠ ਕੇ ਨਹੀਂ, ਸਗੋਂ ਸੰਗਤ ਵਿੱਚ ਬੈਠ ਕੇ ਇੰਝ ਖੁਲ੍ਹੀਆਂ ਗੱਲਾਂ ਕਰਕੇ ਖੇੜਾ ਬਖਸ਼ਦੇ ਨੇ...ਇਸ ਨਾਲ ਉਹਨਾਂ ਦੀ ਅੰਦਰਲੀ ਉਚਾਈ ਤੇ ਵਡਿਆਈ ਦੇ ਦਰਸ਼ਨ ਹੀ ਹੁੰਦੇ ਹਨ। ਉਹਨਾਂ ਨੂੰ ਕੋਈ 'ਖ਼ਤਰਾ' ਨਹੀਂ, ਨਾ ਹੀ 'ਸੰਗਣ' ਦੀ ਕੋਈ ਲੋੜ ਹੈ; ਕਿਉਂਕਿ ਉਹ ਅੰਦਰੋਂ ਖਾਲੀ ਨਹੀਂ। ਉਹਨਾਂ ਦੀ ਸਾਰੀ ਦੀ ਸਾਰੀ ਸ਼ਖਸੀਅਤ ਕਲਾਕਾਰੀ ਖੇੜੇ ਨਾਲ ਭਰੀ ਹੋਈ ਸੀ।

ਮੈਨੂੰ ਗੁਰੂ ਜੀ ਦੇ ਵਿਨੋਦੀ ਸੁਭਾਅ ਦੀ ਇਕ ਹੋਰ ਘਟਨਾ ਯਾਦ ਆਉਂਦੀ ਹੈ–ਜਦੋਂ ਜਗਦੀਸ਼ ਸਿੰਘ ਨੇ ਪਹਿਲੀ ਵਾਰ ਗੁਰੂ ਜੀ ਦੀ ਹਾਜ਼ਰੀ ਵਿੱਚ ਸੰਗਤ ਵਿੱਚ ਵਾਇਲਨ ਵਜਾਈ ਤਾਂ ਇਕ ਤਾਂ ਗੁਰੂ ਜੀ ਦੀ ਭਾਰੀ-ਗੌਰੀ ਸ਼ਖਸੀਅਤ ਦੀ ਹਾਜ਼ਰੀ ਦਾ ਸਹਿਮ ਤੇ ਦੂਜਾ ਪਹਿਲੀ ਵਾਰ ਸੰਗਤ ਵਿੱਚ ਦਿੱਤੀ ਜਾ ਰਹੀ ਪੇਸ਼ਕਾਰੀ ਦੀ ਕੰਬਣੀ। ਜਗਦੀਸ਼ ਸਿੰਘ ਕਹਿੰਦਾ, "ਮੈਨੂੰ ਪਤਾ ਸੀ ਜਦੋਂ ਮੈਂ ਅਲਾਪ ਸ਼ੁਰੂ ਕੀਤਾ ਤਾਂ ਬੇਸੁਰਾ ਵਜਾ ਰਿਹਾ ਸੀ, ਪਰ ਫਿਰ ਤਬਲਾ ਤੇਜ਼ ਹੋਇਆ। ਮੈਂ ਵੀ ਹੌਸਲਾ ਫੜਿਆ, ਕੰਬਣੀ ਹਟੀ ਤੇ ਮੈਂ ਵੀ ਤੇਜ਼ ਹੋਇਆ...ਤੇ ਇਸ 'ਤੇਜ਼ੀ' ਦਾ ਐਸਾ ਜੋੜ ਬੈਠਾ ਕਿ ਮਾੜੀ ਸ਼ੁਰੂਆਤ ਵੀ ਅਖੀਰ ਵਿੱਚ ਪ੍ਰਭਾਵੀ ਹੋ ਨਿਬੜੀ।"

ਸਤਿਗੁਰੂ ਜੀ ਨੇ ਪਹਿਲਾਂ ਜਗਦੀਸ਼ ਸਿੰਘ ਦੀ ਉੱਖੜੀ ਹਾਲਤ ਤੇ ਪਿਛੋਂ ਤੇਜ਼ ਹੋਣ ਸਮੇਂ ਸੰਤੁਲਨ ਵਿੱਚ ਆਉਣ ਵਾਲੀ ਗੱਲ 'ਤੇ ਟਿੱਪਣੀ ਕਰਦਿਆਂ ਮਿੱਠਾ ਮਖੌਲ ਕੀਤਾ– ' ' ਇ ਕ ਵਾਰ ਦੀ ਗੱਲ ਹੈ 'ਫ਼ਲਾਣਾ ਸੁੰਹ' ਆਖਣ ਲੱਗਾ: ਮੈਨੂੰ ਕੰਢੇ ਲਾਗੇ ਤਰਨਾ ਨਹੀਂ ਆਉਂਦਾ...ਮੈਨੂੰ ਦੂਰ ਕਰਕੇ ਪਾਣੀ ਦੇ ਵਿਚਕਾਰ ਸੁੱਟਿਓ !"

ਸਤਿਗੁਰੂ ਜੀ ਦਾ ਇਕ ਹੋਰ ਪ੍ਰਭਾਵਸ਼ਾਲੀ ਰੂਪ ਮੈਂ ਸਿਰਸੇ ਵਾਲੇ ਸਮਾਗਮ ਵਿੱਚ ਵੇਖਿਆ ਸੀ, ਜਿਥੇ ਗੁਰੂ ਜੀ ਬੜੇ ਜਚਵੇਂ ਤੁਲਵੇਂ ਜਾਨਦਾਰ ਸ਼ਬਦਾਂ ਵਿੱਚ ਆਪਣਾ ਪ੍ਰਵਚਨ ਕਰ ਰਹੇ ਸਨ। ਸਾਹਿਤਕ ਸਰਗਰਮੀਆਂ ਤੇ ਸਾਹਿਤਕਾਰਾਂ ਨਾਲ ਨਾਮਧਾਰੀ ਪੰਥ ਸਤਿਗੁਰੂ ਪ੍ਰਤਾਪ ਸਿੰਘ ਦੇ ਸਮੇਂ ਤੋਂ ਜੁੜਿਆ ਹੋਇਆ ਹੈ। 'ਵਿਸ਼ਵ ਕਾਨਫ਼ਰੰਸਾਂ' ਕਰਵਾਉਣ ਵਿੱਚ ਵੀ ਨਾਮਧਾਰੀ ਪੰਥ ਦਾ ਸਭ ਤੋਂ ਵੱਧ ਯੋਗਦਾਨ ਰਿਹਾ ਹੈ। ਸਿਰਸੇ ਉਹਨਾਂ ਨੇ ਆਪਣੇ ਪ੍ਰਵਚਨ ਵਿੱਚ ਇਹ ਕਿਹਾ ਕਿ ਉਹ ਚਾਹੁੰਦੇ ਸਨ ਕਿ ਭੈਣੀ ਸਾਹਿਬ ਸਾਹਿਤਕਾਰ ਦਿਨ ਮਿੱਥ ਕੇ ਇਕੱਠੇ ਹੋਣ। ਇਸ ਦੀ ਜ਼ਿੰਮੇਵਾਰੀ ਉਹ ਜਗਦੀਸ਼ ਸਿੰਘ ਦੀ ਲਾਉਂਦੇ ਹਨ। ਉਹਨਾਂ ਦਾ ਮਕਸਦ ਸੀ ਕਿ ਨਾਮਧਾਰੀ ਇਤਿਹਾਸ ਬਾਰੇ ਪੁਨਰ-ਵਿਚਾਰ ਹੋ ਕੇ ਨਵਾਂ ਕੁਝ ਲਿਖਿਆ ਜਾਵੇ।

ਉਹਨਾਂ ਕਿਹਾ ਕਿ "ਵਿਅਕਤੀ ਇਤਿਹਾਸ ਬਣਾਉਂਦੇ ਹਨ ਤੇ ਲੇਖਕ ਉਸ ਇਤਿਹਾਸ ਨੂੰ ਜ਼ਿੰਦਾ ਰੱਖਦੇ ਹਨ। ਜਿਵੇਂ ਪਹਿਲਵਾਨ ਕਰਤਾਰ ਸਿੰਘ ਨੇ ਇਕ ਇਤਿਹਾਸ ਸਿਰਜਿਆ, ਪਰ ਸੰਧੂ ਸਾਹਿਬ ਨੇ ਉਸ ਉਤੇ ਪੁਸਤਕ ਲਿਖ ਕੇ ਉਹਨੂੰ ਇਤਿਹਾਸ ਦੇ ਰੂਪ ਵਿੱਚ ਸਾਂਭ ਕੇ ਹਮੇਸ਼ਾ ਲਈ ਜਿਊਂਦਾ ਕਰ ਦਿੱਤਾ ਹੈ।" ਇਤਿਹਾਸ ਦੇ ਮਹੱਤਵ ਨੂੰ ਜਾਨਣ ਤੇ ਸਾਂਭਣ ਦੀ ਚਿੰਤਾ, ਲੇਖਕਾਂ ਪ੍ਰਤੀ ਇਹ ਆਦਰ-ਭਾਵ ਉਹਨਾਂ ਦੀ ਬੌਧਿਕ ਅਮੀਰੀ ਦੀ ਸੂਹ ਤਾਂ ਦਿੰਦਾ ਹੀ ਸੀ, ਪਰ ਇਕ ਸਹਿਜ-ਭਾਵ ਨਾਲ ਬੋਲ ਕੇ ਸਰੋਤਿਆਂ ਨੂੰ ਕੀਲ ਲੈਣ ਦੀ ਉਹਨਾਂ ਦੀ ਯੋਗਤਾ ਉਹਨਾਂ ਦੇ ਇਕ ਹੋਰ ਜਮਾਂ ਪਹਿਲੂ ਨੂੰ ਉਭਾਰ ਰਹੀ ਸੀ।

ਤੇ ਅੱਜ ਸਤਿਗੁਰੂ ਜੀ ਦਾ ਮੈਂ ਇਕ ਹੋਰ ਵੀ ਨਵਾਂ ਰੂਪ ਵੇਖ ਰਿਹਾ ਸਾਂ। ਉਹਨਾਂ ਦੀ ਕਲਾਕਾਰ ਸ਼ਖਸੀਅਤ ਦੀਆਂ ਕਿੰਨ੍ਹੀਆਂ ਕੋਮਲ ਪਰਤਾਂ ਸਨ। ਅੱਜ ਉਹ ਆਪ ਬਹੁਤ ਹੀ ਪੁਰਾਣੀਆਂ ਤੇ ਮੁਲਵਾਨ ਕਲਾਸੀਕਲ ਬੰਦਿਸ਼ਾਂ ਦਾ ਗਾਇਨ ਅਤੇ ਵਿਆਖਿਆ ਕਰ ਰਹੇ ਸਨ ਤੇ ਗਾਇਨ ਵਿੱਚ ਰਾਜਨ ਤੇ ਸਾਜਨ ਭਰਾਵਾਂ ਨੂੰ ਸਾਥ ਦੇਣ ਲਈ ਕਹਿ ਰਹੇ ਸਨ, ਜਿਵੇਂ ਉਸਤਾਦ ਚੇਲਿਆਂ ਨੂੰ ਸੰਥਾ ਦੇ ਰਿਹਾ ਹੋਵੇ ਤੇ ਹੈ ਵੀ ਇੰਜ ਹੀ ਸੀ। ਕਿਸੇ ਬੰਦਿਸ਼ ਦਾ ਨਵਾਂ ਅਸਲ ਖਜ਼ਾਨਾ ਲੱਭਣ 'ਤੇ ਮਿਸ਼ਰਾ ਭਰਾ ਮੰਤਰ ਮੁਗਧ ਹੋਏ ਵਿਸਮਾਦ ਵਿੱਚ ਸਿਰ ਹਿਲਾ ਰਹੇ ਸਨ।

ਅੱਜ ਵੀ ਜਦੋਂ ਮੈਂ ਸਤਿਗੁਰੂ ਜੀ ਨਾਲ ਆਪਣੀਆਂ ਅਲਪ-ਕਾਲੀ ਮਿਲਣੀਆਂ ਨੂੰ ਚਿਤਵਦਾ ਹਾਂ ਤਾਂ ਉਹਨਾਂ ਦੀ ਮਹਾਂ ਸ਼ਖਸੀਅਤ ਦੇ ਵਿਭਿੰਨ ਰੰਗਾਂ ਵਿੱਚ ਭਿੱਜ ਜਾਂਦਾ ਹਾਂ।

## ਕੂਕਾ-ਲਹਿਰ ਦੇ ਅਮਰ ਨਾਇਕ: ਕਿਸ਼ਤ-1

# ਕੂਕਾ ਵੀਰਾਂਗਣਾਂ-ਮਾਈ ਅਤਰ ਕੌਰ, ਮਾਈਸਰ ਖਾਨਾ



*- ਸੁਵਰਨ ਸਿੰਘ ਵਿਰਕ*

ਇਤਿਹਾਸ ਕੇਵਲ ਕੁਝ ਵਿਅਕਤੀਆਂ, ਅਸਥਾਨਾਂ ਦੇ ਨਾਵਾਂ ਜਾਂ ਘਟਨਾਵਾਂ ਦੀ ਪੇਸ਼ਕਾਰੀ ਹੀ ਨਹੀਂ ਹੁੰਦੀ ਸਗੋਂ ਮਨੁੱਖੀ ਮਨ ਦੇ ਅਨੇਕ ਉਤਰਾਵਾਂ, ਚੜ੍ਹਾਵਾਂ ਦਾ ਪਰਤੌ ਵੀ ਹੁੰਦਾ ਹੈ। ਸਾਡੀਆਂ ਮਨ ਚਿਤਵੀਆਂ ਆਸ਼ਾਵਾਂ, ਉਮੰਗਾਂ, ਉਹ ਬੇਸ਼ੱਕ ਪੂਰੀਆਂ ਹੋਈਆਂ ਜਾਂ ਅਧੂਰੀਆਂ ਰਹੀਆਂ, ਉਹਨਾਂ ਦਾ ਚਿਤਰਣ ਵੀ ਹੁੰਦਾ ਹੈ ਤੇ ਕਿਸੇ ਖਿੱਤੇ ਵਿਸ਼ੇਸ਼ ਵਿੱਚ ਰਹਿਣ ਵਾਲੇ, ਭਾਸ਼ਾ, ਧਰਮ, ਸੰਸਕਾਰਾਂ, ਮਨਾਉਤਾਂ ਨਾਲ ਜੁੜੇ ਲੋਕਾਂ ਦਾ ਇੱਕ ਸੱਭਿਆਚਾਰਕ ਸਮੂਹ ਵੀ ਹੁੰਦਾ ਹੈ, ਜਿਹਨਾਂ ਦਾ ਖਾਣ-ਪਾਣ, ਆਸ਼ਾ ਉਪਾਸਨਾ ਦੇ ਸਾਧਨ ਅਤੇ ਇਸ਼ਟ ਵੀ ਇੱਕ ਹੁੰਦਾ ਹੈ ਅਤੇ ਰੋਟੀ ਰਿਜ਼ਕ ਹਾਸਲ ਕਰਨ ਦੇ ਵਸੀਲੇ ਵੀ ਤਕਰੀਬਨ ਰਲਦੇ ਮਿਲਦੇ ਹਨ। ਇਸ ਸੱਭਿਆਚਾਰਕ ਇਕਾਈ ਦੀ ਜੇ ਰਾਜਨੀਤਕ ਆਰਥਿਕ ਸੋਚ ਵੀ ਇੱਕ ਹੋ ਜਾਵੇ ਤਾਂ ਇਹ ਇੱਕ ਬੜਾ ਗੁੰਦਵਾਂ ਭਾਈਚਾਰਾ ਬਣ ਜਾਂਦਾ ਹੈ। ਇਸ ਤਰ੍ਹਾਂ ਦਾ ਭਾਈਚਾਰਕ ਸੰਗਠਨ, ਆਪਣੀਆਂ ਸਮੂਹਿਕ ਮਿੱਠੀਆਂ ਕੌੜੀਆਂ ਯਾਦਾਂ ਵੀ ਵਿਕਸਿਤ ਕਰ ਲੈਂਦਾ ਹੈ, ਇੱਕ ਸੋਚ ਤੇ ਨਿਸ਼ਾਨੇ ਤੇ ਆਧਾਰਿਤ, ਸਮੂਹਿਕ ਅਵਚੇਤਨ ਦਾ ਨਿਰਮਾਣ ਵੀ ਕਰ ਲੈਂਦਾ ਹੈ, ਜੋ ਇਤਿਹਾਸ ਦੇ ਕੇਂਦਰੀ ਪਾਤਰਾਂ ਦੇ ਰੰਗ ਮੰਚ ਤੋਂ ਅਲੋਪ ਹੋਣ ਬਾਅਦ ਵੀ ਊਰਜਿਤ ਕਰਨ ਵਾਲੀਆਂ ਆਪਣੀਆਂ ਯਾਦਾਂ ਦੇ ਨਾਲ ਨਾਲ, ਆਪਣੀ ਭਾਵਨਾਤਮਕ ਮੌਜੂਦਗੀ ਦਾ ਅਹਿਸਾਸ ਕਰਵਾਉਂਦੇ ਰਹਿੰਦੇ ਹਨ। ਸਤਿਗੁਰੂ ਰਾਮ ਸਿੰਘ ਜੀ ਦੁਆਰਾ ਦੇਸ਼ ਦੀ ਆਜ਼ਾਦੀ ਅਤੇ ਸਿੱਖ ਪੁਨਰ ਜਾਗਰਣ ਲਈ ਸਾਜਿਆ, ਕੂਕਾ ਪੰਥ ਜਾਂ ਨਾਮਧਾਰੀ ਸੰਤ ਖਾਲਸਾ ਅਜਿਹਾ ਹੀ ਇੱਕ ਸੰਗਠਿਤ ਜਨ ਸਮੁਦਾਇ ਹੈ।

ਸ਼ਹੀਦ ਭਗਤ ਸਿੰਘ ਹੋਰਾਂ ਨੂੰ ਜਦੋਂ ਅੰਤਿਮ ਸਮੇਂ, ਲਾਹੌਰ ਜਿਹਲ ਵਿੱਚੋਂ ਕੱਢਣ ਦੀ ਸਾਥੀਆਂ ਦੀ ਯੋਜਨਾ ਦਾ ਪਤਾ ਲੱਗਾ ਤਾਂ ਉਹਨਾਂ ਕਿਹਾ ਸੀ ਕਿ ਆਪਣੇ ਜੀਵਨ ਦਾ ਮਨੋਰਥ, ਕੌਮੀ ਆਜ਼ਾਦੀ ਹਾਸਿਲ ਕਰਨ ਲਈ, ਹੁਣ ਮੇਰਾ ਚਲੇ ਜਾਣਾ ਬਹੁਤ ਠੀਕ ਰਹੇਗਾ। ਭਗਤ ਸਿੰਘ ਇੱਕ ਸੁਚੇਤ ਕ੍ਰਾਂਤੀਕਾਰੀ ਸੀ ਤੇ ਮਨੁੱਖ ਦੇ ਜੀਵਨ ਵਿੱਚ ਆਉਣ ਵਾਲੇ ਅਣਕਿਆਸੇ ਪਰਿਵਰਤਨਾਂ ਤੋਂ ਵੀ ਉਹ ਜਾਣੂ ਸੀ। ਇਤਿਹਾਸ ਵਿੱਚ ਅਜਿਹੇ ਬਹੁਤ ਪਾਤਰ ਮਿਲਦੇ ਹਨ ਜਿਹੜੇ ਮਹਾਨਤਾ ਦੀ ਟੀਸੀ ਤੇ ਬਿਰਾਜਮਾਨ ਹੁੰਦਿਆਂ ਹੁੰਦਿਆਂ ਰਹਿ ਗਏ। ਆਖਰੀ ਸਮੇਂ ਵਿੱਚ ਉਹ ਆਪਣੀ ਮਹਾਨਤਾ ਹੱਥੋਂ ਹੀ ਛਲੇ ਗਏ ਸਨ। ਪਰ ਕੀ ਐਸੇ ਤ੍ਰਾਸਦਿਕ ਪਾਤਰਾਂ ਦੇ ਜੀਵਨ ਭਰ ਦੀ ਸਾਰੀ ਕਾਰਗੁਜ਼ਾਰੀ ਨੂੰ, ਜਿਹੜੀ ਉਹਨਾਂ ਕਦੇ ਵੇਲੇ ਦੀਆਂ ਜਾਬਰ ਤਾਕਤਾਂ ਦੇ ਵਿਰੁੱਧ ਮਨੁੱਖੀ ਮੁਕਤੀ ਲਈ ਵੱਡੇ ਘੋਲ ਲੜਦਿਆਂ ਕੀਤੀ ਹੋਵੇ, ਉਹਨਾਂ ਦੇ ਜੀਵਨ ਵਿੱਚ ਦੋਖੀਆਂ ਵਲੋਂ ਸਾਜ਼ਿਸ਼ੀ ਢੰਗ ਨਾਲ ਪਾ ਦਿੱਤੇ ਕਿਸੇ ਭਿਆਨਕ ਭੁਲੇਖੇ ਕਾਰਨ, ਇੱਕ ਵਾਢਿਉਂ ਹੀ ਰੱਦ ਕਰ ਦੇਣਾ ਚਾਹੀਦਾ ਹੈ। ਬੇਸ਼ੱਕ ਇਤਿਹਾਸ ਕੁਝ ਬੱਜਰ ਗ਼ਲਤੀਆਂ ਦੀ ਮੁਆਫੀ ਤਾਂ ਨਹੀਂ ਦਿੰਦਾ ਪਰ ਆਪਣੇ ਇਤਿਹਾਸ ਦੀਆਂ ਬਾਰੀਕੀਆਂ ਨੂੰ ਸਮਝਣ ਲਈ, ਸਾਨੂੰ ਅਜਿਹੇ ਇਤਿਹਾਸਿਕ ਪਾਤਰਾਂ ਪ੍ਰਤੀ ਵੀ ਇੱਕ ਸੰਤੁਲਿਤ ਸੋਚ ਬਣਾ ਕੇ, ਉਹਨਾਂ ਦੇ ਜੀਵਨ ਭਰ ਦੇ ਕਾਰਜਾਂ ਦਾ ਲੇਖਾ ਜੋਖਾ ਕਰਨਾ ਬਣਦਾ ਹੈ।

ਉਪਰੋਕਤ ਸੋਚ ਦੇ ਤਹਿਤ ਹੀ ਮੈਂ ਇੱਕ ਕੂਕਾ ਵੀਰਾਂਗਣਾਂ, ਮਾਈ ਅਤਰੀ ਜਾਂ ਬੀਬੀ ਅਤਰ ਕੌਰ ਬਾਰੇ ਕੁਝ ਜਾਣਕਾਰੀ ਪਾਠਕਾਂ ਨਾਲ ਸਾਂਝੀ ਕਰਾਂਗਾ। ਅੰਗਰੇਜ਼ੀ ਰਾਜ ਸਮੇਂ, ਰਿਆਸਤ ਪਟਿਆਲਾ ਦੀ ਨਜ਼ਾਮਤ (ਜ਼ਿਲ੍ਹਾ) ਬਰਨਾਲਾ, ਤਸੀਲ ਬਠਿੰਡਾ ਅਤੇ ਥਾਣਾ ਰਾਮਾ ਦਾ ਪਿੰਡ ਮਾਈਸਰ ਖਾਨਾ। ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਮਾਲਵਾ ਦੌਰੇ ਸਮੇਂ ਇੱਥੇ ਚਰਨ ਪਾਏ ਸਨ। ਦਸਵੇਂ ਪਾਤਸ਼ਾਹ ਦੀ ਯਾਦ ਵਿੱਚ ਵੀ ਪਿੰਡ ਵਿੱਚ ਇੱਕ ਗੁਰਦੁਆਰਾ ਬਣਿਆ ਹੈ। ਪਿੰਡ ਵਿੱਚ ਇੱਕ ਦੇਵੀ ਦਾ ਮੰਦਰ ਵੀ ਹੈ। ਇਸ ਲਈ ਚੇਤਰ-ਵਿਸਾਖ ਦੇ ਮਹੀਨੇ ਇੱਥੇ ਮੇਲਾ ਵੀ ਲੱਗਦਾ ਹੈ, ਜਿਸ ਕਾਰਨ ਇਹ ਮਾਲਵੇ ਦਾ ਮਸ਼ਹੂਰ ਪਿੰਡ ਹੈ। ਅੱਜ ਕੱਲ੍ਹ ਇਹ ਪਿੰਡ ਬਠਿੰਡਾ ਤੋਂ ਮਾਨਸਾ ਜਾਣ ਵਾਲੀ ਸੜਕ ਤੇ ਮੌੜ ਮੰਡੀ ਦੇ ਨਜ਼ਦੀਕ ਹੈ। ਇਸ ਪਿੰਡ ਦਾ ਬਰਾੜ ਗੋਤ ਦਾ ਜ਼ਿਮੀਦਾਰ ਰਾਮ ਸਿੰਘ ਜਾਂ ਹਰਨਾਮ ਸਿੰਘ ਸੀ ਕਿਉਂਕਿ ਰੀਕਾਰਡ ਵਿੱਚ ਦੋਵੇਂ ਨਾਮ ਮਿਲਦੇ ਹਨ। ਹੋ ਸੱਕਦਾ ਹੈ ਕਿ ਉਸਦਾ ਪਹਿਲਾ ਨਾਂ ਰਾਮ ਸਿੰਘ ਹੋਵੇ ਅਤੇ ਜਦੋਂ ਉਹ ਕੂਕਾ ਸਿੰਘ ਸਜਿਆ ਤਾਂ ਕਿਉਂਕਿ ਇਹ ਸਤਿਗੁਰੂ ਜੀ ਦਾ ਨਾਮ ਸੀ,

ਆਪਣਾ ਨਾਮ ਹਰਨਾਮ ਸਿੰਘ ਕਰ ਲਿਆ ਹੋਵੇ। ਉਸਦੇ ਛੋਟੇ ਭਾਈ ਦਾ ਨਾਮ ਮਨੀ ਸਿੰਘ ਸੀ। ਮਾਲੂਮ ਹੁੰਦਾ ਹੈ ਕਿ ਗੁਆਂਢ ਵਿੱਚ ਹੀ ਸਿੱਖ ਤੀਰਥ ਅਸਥਾਨ ਦਮਦਮਾ ਸਾਹਿਬ, ਤਲਵੰਡੀ ਸਾਬੋ ਹੋਣ ਕਾਰਨ ਉਥੋਂ ਭਾਈ ਮਨੀ ਸਿੰਘ ਨੇ ਗੁਰਬਾਣੀ ਪੜ੍ਹਨ ਲਿਖਣ ਦੀ ਸੰਥਿਆ ਲਈ ਹੋਵੇਗੀ ਕਿਉਂਕਿ ਉਸ ਸਮੇਂ ਦਮਦਮਾ ਸਾਹਿਬ ਵਿਖੇ ਗੁਰਬਾਣੀ ਦੀਆਂ ਪੋਥੀਆਂ ਹੱਥ ਨਾਲ ਹੀ ਲਿਖੀਆਂ ਜਾਂਦੀਆਂ ਸਨ। ਮਨੀ ਸਿੰਘ ਦੀ ਲਿਖਤ ਖੁਸ਼ਖੱਤ ਸੀ ਅਤੇ ਉਹ ਆਪਣੇ ਵਿਹਲੇ ਸਮੇਂ ਗੁਰਬਾਣੀ ਪੜ੍ਹਨ ਅਤੇ ਪੋਥੀਆਂ ਲਿਖਣ ਦਾ ਕਾਰਜ ਵੀ ਕਰਦਾ ਸੀ, ਜਿਹਾ ਕਿ ਉਸਨੂੰ ਲਿਖੇ ਇੱਕ ਹੁਕਮਨਾਮੇ ਵਿੱਚ ਸਤਿਗੁਰੂ ਜੀ ਇਸ ਦਾ ਜ਼ਿਕਰ ਕਰਦੇ ਹਨ।[1]

ਬੀਬੀ ਅਤਰ ਕੌਰ ਦਾ ਜਨਮ, ਮਾਈਸਰ ਖਾਨੇ ਪਿੰਡ ਦੇ ਰਾਮ ਸਿੰਘ ਉਰਫ ਹਰਨਾਮ ਸਿੰਘ ਦੇ ਭਰਾ ਗਿਆਨ ਸਿੰਘ ਦੇ ਘਰ ਸੰਨ 1854-55 ਈ. ਅਨੁਮਾਨਿਤ ਹੈ। ਬਚਪਨ ਵਿੱਚ ਉਸ ਨੇ ਗੁਰਮੁਖੀ ਵਿੱਦਿਆ ਅਤੇ ਨਿਤਨੇਮ ਦੀਆਂ ਬਾਣੀਆਂ ਦਾ ਪਾਠ ਆਪਣੇ ਚਾਚੇ ਮਨੀ ਸਿੰਘ ਤੋਂ ਸਿੱਖਿਆ ਸੀ। ਬਚਪਨ ਤੋਂ ਹੀ ਹੁੰਦੜ ਹੇਲ ਸੀ। ਮਾਲਵੇ ਵਿੱਚ ਜਿਵੇਂ ਜਿਵੇਂ ਨਾਮਧਾਰੀ ਸਿੱਖੀ ਦਾ ਪਰਚਾਰ ਹੋਇਆ ਆਮ ਲੋਕ ਕੂਕਾ ਲਹਿਰ ਵੱਲ ਆਕ੍ਰਸ਼ਿਤ ਹੋ ਰਹੇ ਸਨ। ਮੁਕਤਸਰ ਸਾਹਿਬ ਦੀ ਮਾਘੀ ਤੇ ਜਾਂਦਿਆਂ ਜਾਂ ਆਉਂਦਿਆਂ ਸਤਿਗੁਰੂ ਜੀ ਮਾਲਵੇ ਦੇ ਪਿੰਡਾਂ ਦਾ ਦੌਰਾ ਕਰਦੇ ਸਨ। ਇਸ ਤਰ੍ਹਾਂ ਹੀ ਕਿਸੇ ਸਮੇਂ ਮਾਈਸਰ ਖਾਨੇ ਵਿੱਚ ਵੀ ਕੁਝ ਮਾਈ ਭਾਈ ਕੂਕੇ ਬਣੇ ਅਤੇ ਫਿਰ ਇੱਕ ਸਮਾਂ ਐਸਾ ਆਇਆ ਕਿ ਸਾਰਾ ਪਿੰਡ ਹੀ ਕੂਕਾ ਹੋ ਗਿਆ। ਬੀਬੀ ਅਤਰ ਕੌਰ ਵੀ ਨਾਮਧਾਰੀ ਸਿੱਖੀ ਦੇ ਇਸੇ ਪ੍ਰਭਾਵ ਖੇਤਰ ਵਿੱਚ ਬਚਪਨ ਤੋਂ ਜੁਆਨੀ ਵੱਲ ਵਧ ਰਹੀ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਦਿਆਂ ਹੀ ਹਰ ਕੋਈ ਆਸਥਾਵਾਨ ਮਾਈ ਭਾਈ, ਉਹਨਾਂ ਦਾ ਹੀ ਹੋ ਜਾਂਦਾ ਸੀ।

ਸਤਿਗੁਰੂ ਰਾਮ ਸਿੰਘ ਜੀ ਦੇ ਮਹਿਲ ਮਾਤਾ ਜੱਸਾਂ ਜੀ ਸੰਨ 1871 ਚੜ੍ਹਦਿਆਂ ਤੱਕ ਸਰੀਰ ਕਰਕੇ ਠੀਕ ਨਹੀਂ ਰਹਿੰਦੇ ਸਨ। ਉਹਨਾਂ ਦੀਆਂ ਦੋਹਾਂ ਪੁੱਤਰੀਆਂ ਵਿੱਚੋਂ ਛੋਟੀ ਦੈਆ ਕੌਰ ਕੁਝ ਵਰ੍ਹੇ ਹੀ ਪਹਿਲਾਂ ਚਲਾਣਾ ਕਰ ਗਈ ਸੀ। ਆਪਦਾ ਇੱਕ ਲੜਕਾ ਸੀ ਜੋ 1845 ਈ. ਵਿੱਚ ਅੱਠਾਂ ਕੁ ਦਿਨਾਂ ਦਾ ਹੋ ਕੇ ਚੜ੍ਹਾਈ ਕਰ ਗਿਆ ਸੀ। ਮਾਲਵੇ ਦੇ ਸਿੰਘਾਂ ਨੇ ਸੂਬਾ ਗਿਆਨੀ ਸਿੰਘ ਉਰਫ ਰਤਨ ਸਿੰਘ ਮੰਡੀ ਕਲਾਂ ਨਾਲ ਇਹ ਰੀਝ ਸਾਂਝੀ ਕੀਤੀ ਕਿ ਸਤਿਗੁਰੂ ਜੀ ਦੇ ਘਰ ਕੋਈ ਸਾਹਿਬਜ਼ਾਦਾ ਖੇਡਦਾ ਵੇਖੀਏ। ਇਸ ਲਈ ਸਿੰਘਾਂ ਦੇ ਕਹਿਣ ਤੇ ਭਾਈ ਗਿਆਨ ਸਿੰਘ ਮਾਈਸਰ ਖਾਨਾ ਆਪਣੀ ਲੜਕੀ ਬੀਬੀ ਅਤਰ ਕੌਰ ਦਾ ਰਿਸ਼ਤਾ, ਸਤਿਗੁਰੂ ਜੀ ਨੂੰ ਕਰਨ ਲਈ ਤਿਆਰ ਹੋ ਗਿਆ। ਸੰਨ 1871 ਈ. ਦੀ ਵੈਸਾਖੀ ਤੇ ਸਤਿਗੁਰੂ ਜੀ ਨੇ ਦਮਦਮੇ ਸਾਹਿਬ ਗੁਰੂ ਧਾਮ ਦੀ ਯਾਤਰਾ ਕੀਤੀ ਅਤੇ ਹਜ਼ਾਰਾਂ ਦੀ ਗਿਣਤੀ ਵਿੱਚ ਕੂਕਿਆਂ ਨੇ ਦੀਵਾਨ ਵਿੱਚ ਭਾਗ ਲਿਆ। ਇਸ ਮੇਲੇ ਦੀ ਸਮਾਪਤੀ ਤੇ ਸੰਗਤ ਵਿੱਚੋਂ ਕੁਝ ਸਰੀਰਾਂ ਨੇ ਫਿਰ ਸੂਬਾ ਗਿਆਨੀ ਸਿੰਘ ਜੀ ਨੂੰ ਅਰਜ਼ ਕਰਨ ਲਈ ਕਿਹਾ। "ਗਿਆਨਾ ਸਿੰਘ ਨੇ ਅਰਜ਼ ਕੀਤੀ ਜੀ ਤੁਸੀਂ ਅਨੰਦ ਪੜ੍ਹਾਇ ਲਵੋ। ਜ਼ਿਮੀਦਾਰਾਂ ਦੀਆਂ ਲੜਕੀਆਂ ਤਿਆਰ ਕੀਤੀਆਂ ਹੈਨ। ਦੀਨਾ ਨਾਥ ਜੀ ਬਚਨ ਕੀਤਾ ਸਾਡੀ ਸਲਾਹ ਨਹੀਂ ਹੈ। ਸਾਨੂੰ ਬਿੱਲੇ ਫੜ ਕੇ ਲੈ ਜਾਣਗੇ।"[2]

ਦਮਦਮੇ ਸਾਹਿਬ ਤੋਂ ਸਤਿਗੁਰੂ ਜੀ ਸੂਬਾ ਖੁਸ਼ਹਾਲ ਸਿੰਘ ਹੋਰਾਂ ਦੇ ਪਿੰਡ ਥਰਾਜ, ਇਲਾਕਾ ਰੋੜੀ, ਜ਼ਿਲ੍ਹਾ ਸਿਰਸਾ ਦਾ ਦੌਰਾ ਕਰਦਿਆਂ, ਬੜਾ ਗੁੜ੍ਹਾ, ਸੁਖਚੈਨ, ਸੂਰਤੀਆ ਆਦਿ ਇਸ ਜ਼ਿਲ੍ਹੇ ਦੇ ਪਿੰਡਾਂ ਵਿੱਚ ਦਰਸ਼ਨ ਉਪਦੇਸ਼ ਦਿੰਦਿਆਂ ਫਿਰ ਨੰਗਲੇ ਦੀ ਢਾਬ ਤੇ ਮਸਤਾਨਾ ਜਥੇ ਨਾਲ ਕਉਤਕ ਵਰਤਾਇਆ। ਸ੍ਰ. ਗੁਰਦਿੱਤ ਸਿੰਘ ਦੇ ਪਿੰਡ ਕਸਾਈਵਾੜੇ (ਕਰਤਾਰਗੜ੍ਹ) ਮਸਤਾਨਿਆਂ ਨੂੰ ਖੁਸ਼ੀਆਂ ਦਿੱਤੀਆਂ, ਪਰਸ਼ਾਦ ਛਕਾਇਆ। ਇਸੇ ਦੌਰੇ ਵਿੱਚ "ਸਤਿਗੁਰੂ ਜੀ ਮਾਈਸਰ ਖਾਨੇ ਪੜਾਉ ਕੀਤਾ। ਗਿਆਨਾ ਸਿੰਘ (ਭਾਵ- ਸੂਬਾ ਗਿਆਨੀ ਸਿੰਘ ਜਾਂ ਰਤਨ ਸਿੰਘ) ਨੇ ਸ੍ਰੀ ਸਤਿਗੁਰੂ ਜੀ ਅੱਗੇ ਫੇਰ ਅਨੰਦ ਪੜ੍ਹਾਉਣ ਦੀ ਅਰਜ਼ ਕੀਤੀ। ਗੁਰੂ ਜੀ ਬਚਨ ਕੀਤਾ- ਗਿਆਨਾ ਸਿੰਘ ਏਹ ਗੱਲ ਨਹੀਂ ਕਰਨੀ ਹੈ। ਸਾਡਾ ਏਕ ਗਾਨਾ ਬੱਧਾ ਹੋਇਆ ਹੈ। ਜੇਕਰ ਇਹ ਪੂਰਾ ਹੋ ਗਿਆ ਤਾਂ ਇੱਕ ਕੀ ਅਨੇਕਾਂ ਗਾਨੇ ਬੰਨਾਂਗੇ। ਗਿਆਨਾ ਸਿੰਘ ਤੂੰ ਮੈਨੂੰ ਬਹੁਤ ਅਕਾਉਂਦਾ ਹੈਂ। ਮੈਂ ਤੈਨੂੰ ਸਰਾਫ ਦੇਊਂਗਾ। ਗਿਆਨਾ ਸਿੰਘ ਨੇ ਕਹਿਆ-ਜੀ ਮੈਨੂੰ ਨਹੀਂ ਧੁਆਡਾ ਸਰਾਫ ਲੱਗਦਾ। ਬਚਨ ਹੋਇਆ ਕਿਉਂ ਨਹੀਂ ਲਗਦਾ ਹੈ? ਕਹਾ ਕਿ ਜੇ ਤੂੰ ਗੋਬਿੰਦ ਹੈਂ ਤਾਂ ਤੇਰੇ ਰੰਗ ਵਿਚ ਮੈਂ ਗੁਧਾ ਹੋਇਆ ਹਾਂ। ਜੇਕਰ ਮਨੁੱਖ ਹੈਂ ਤਾਂ ਭੀ ਨਹੀਂ ਲੱਗਦਾ। ਦੀਨਾ ਨਾਥ ਜੀ ਬਚਨ ਕੀਤਾ- ਜੋ ਪੜ੍ਹਿਆ ਹੋਇਆ ਹੁੰਦਾ ਹੈ, ਜੈਸੇ ਬੰਦਰ ਪਿੱਠ ਪਰਣੇ ਸਿੱਟੀਏ ਤਾਂ ਭੀ ਪੈਰਾਂ ਭਾਰ ਡਿੱਗਦਾ ਹੈ।

"ਕੁੜੀ ਦੇ ਪਿਉ ਨੂੰ ਸੱਦ ਕੇ ਬਚਨ ਕੀਤਾ- ਮੈਂ ਤਾਂ ਤਰਖਾਣ ਹਾਂ, ਤੁਸੀਂ ਬੈਰਾੜ (ਸਿੱਧੂ) ਹੋ। ਧੁਆਨੂੰ ਕਬੀਲਾ ਦੁੱਖ ਦੇਊਗਾ। ਸਰਕਾਰ ਦੁੱਖ ਦੇਵੇਗੀ। ਸਾਡਾ ਤਾਂ ਏਥੇ ਕੋਈ ਦਿਨ ਦਾ ਹੀ ਰਹਿਣਾ ਹੈ। ਮੇਰੇ ਨਾਲ ਕੀ ਸੁਖ ਪਾਊਗੀ। ਸਾਡੇ ਨਾਲ ਵਿਆਹ ਕਰਾਉਣਾ ਅਜਰ ਜਰਨਾ ਹੈ। ਜੋ ਅਜਰ ਜਰੇ ਸੋ ਸਾਡੇ ਨਾਲ ਵਿਆਹ ਕਰਵਾਵੇ। ਏਤਨੇ ਕੁ ਬਚਨ ਕਰਕੇ ਸ੍ਰੀ ਸਤਿਗੁਰੂ ਜੀ ਚੁੱਪ ਕਰ ਗਏ।"[3]

ਦਮਦਮਾ ਸਾਹਿਬ ਦੀ ਵਿਸਾਖੀ ਤੇ ਹੋਇਆ ਗਿਆਨਾ ਸਿੰਘ ਹੋਰਾਂ ਦਾ ਇਹ ਬਚਨ ਅਤੇ ਸਤਿਗੁਰੂ ਜੀ ਦਾ ਇਨਕਾਰ, ਸੂਬਾ ਗਿਆਨਾ ਸਿੰਘ ਹੋਰਾਂ ਅਤੇ ਹੋਰ ਇਲਾਕਾਈ ਸੰਗਤ ਦੀ ਇਸ ਮੰਗ ਬਾਰੇ ਤੀਬਰਤਾ, ਬਾਹੋਵਾਲ ਜੀ ਅਨੁਸਾਰ, ਇਹ ਖ਼ਬਰ ਗਿੱਲ (ਸਿਆਲਕੋਟ) ਪਿੰਡ ਵਿਖੇ ਡੇਰਾ ਬਣਾ ਕੇ ਰਹਿੰਦੇ, ਸੈਨਿਕ ਜੀਵਨ ਸਮੇਂ ਲਾਹੌਰ ਦੇ ਸਾਥੀ, ਸੂਬਾ ਜਮੀਅਤ ਸਿੰਘ ਹੋਰਾਂ ਤੱਕ ਵੀ ਪੁੱਜੀ। ਉਸਨੇ ਮੈਂਗਲ ਸਿੰਘ ਨਾਮੇ ਆਪਣਾ ਇੱਕ ਸਿੱਖ ਸਤਿਗੁਰੂ ਜੀ ਪਾਸ, ਚੱਲ ਰਹੇ ਮਾਲਵੇ ਦੇ ਦੌਰੇ ਵਿੱਚ ਹੀ ਭੇਜਿਆ ਕਿ ਬਾਬਾ ਜੀ ਵੀ ਆਪ ਦੀ ਹੀ ਦਲੀਲ ਨਾਲ ਸਹਿਮਤ ਹਨ, ਹੁਣ ਅਨੰਦ ਵਾਲਾ ਸਮਾਂ ਨਹੀਂ। ਸਤਿਗੁਰੂ ਜੀ ਨੇ ਮੈਂਗਲ ਸਿੰਘ ਦੀ ਗੱਲ ਸੁਣ ਕੇ ਉਸਨੂੰ ਆਪਣੀ ਸਥਿਤੀ ਬਾਰੇ ਦੱਸਿਆ, ਨਾਲ ਹੀ ਇਹ ਵੀ ਕਿਹਾ ਕਿ ਗਿਆਨਾ ਸਿੰਘ ਅਤੇ ਉਸਦੇ ਸੰਗੀ ਸਾਥੀ ਇਸ ਗੱਲ ਦੀ ਜ਼ਿੱਦ ਕਰੀ ਬੈਠੇ ਹਨ। "ਦੀਨਾ ਨਾਥ ਜੀ ਬਚਨ ਕੀਤਾ ਤੂੰ ਹੁਣ ਇਸੀ ਵਕਤ ਮੁੜ ਜਾਓ। ਜੇਕਰ ਮਲਵਈਆਂ ਨੇ ਸੁਣ ਲਿਆ ਕਿ ਏਹ ਹਟਾਉਂਦਾ ਹੈ ਤਾਂ ਤੈਨੂੰ ਮਾਰ ਦੇਣਗੇ। ਸੁਣਦੇ ਸਾਰ ਅਸਵਾਰ ਹੋਇਕੇ ਚਲਾ ਗਿਆ ਪਿਛਾਂਹ ਨੂੰ ਮੈਂਗਲ ਸਿੰਘ।"[4]

ਸਤਿਗੁਰੂ ਜੀ ਇਸ ਸਮੇਂ ਤੱਕ ਕੂਕਾ ਲਹਿਰ ਦੇ ਰਾਜਸੀ ਨਿਸ਼ਾਨੇ, ਪੰਜਾਬ ਵਿੱਚੋਂ ਫਰੰਗੀ ਸਰਕਾਰ ਦੇ ਖ਼ਾਤਮੇ ਅਤੇ ਆਪਣੇ ਲੋਕਾਂ ਦੀ ਅਗਵਾਈ ਵਾਲੇ, ਸਮਤਾ ਮੂਲਕ, ਹਲੇਮੀ ਰਾਜ ਦੀ ਪੰਜਾਬ ਵਿੱਚ ਸਥਾਪਨਾ ਲਈ, ਰਣ ਤੱਤੇ ਵਿੱਚ ਜੁਝ ਰਹੇ ਸਨ। ਉਹਨਾਂ ਦਾ ਇਹੋ ਇੱਕ ਮਾਤਰ ਗਾਨਾ ਸੀ ਜੋ ਉਹਨਾਂ ਨੇ ਬੱਧਾ ਸੀ। ਮਾਤਾ ਪਿਤਾ ਦੇ ਨਰ ਸੰਤਾਨ ਵਾਲੇ ਮੋਹ ਤੋਂ ਆਪ ਜੀ ਬਹੁਤ ਪਹਿਲਾਂ ਉਪਰ ਉੱਠ ਚੁੱਕੇ ਸਨ। ਹਾਲਾਂ ਕਿ ਆਪ ਦੇ ਘਰ ਜਾਂ ਆਪਦੇ ਭਾਈ ਬੁੱਧ ਸਿੰਘ ਦੇ ਵਿਹੜੇ ਪੋਤਰੇ ਵੇਖਣ ਦੀ ਖ਼ਾਹਿਸ਼, ਪਿਤਾ ਬਾਬਾ ਜੱਸਾ ਸਿੰਘ ਦੁਹਰਾ ਚੁੱਕੇ ਸਨ, ਕਈ ਵੇਰ। ਉਸ ਦੀ ਇਹ ਖਾਹਿਸ਼ ਮਹਾਰਾਜ ਬੁੱਧ ਸਿੰਘ ਜੀ (ਗੁਰੂ ਹਰੀ ਸਿੰਘ ਜੀ) ਦੁਆਰਾ ਪੂਰੀ ਹੋਣ ਦਾ ਸੰਕੇਤ ਸਤਿਗੁਰੂ ਜੀ ਦੇ ਚੁੱਕੇ ਸਨ। ਆਪ ਦੇ ਮਹਿਲ ਮਾਤਾ ਜੱਸਾਂ ਜੀ ਦੇ ਇਹ ਮੰਗ ਦੁਹਰਾਉਣ ਦਾ ਵੀ ਜ਼ਿਕਰ ਸਾਡਾ ਇਤਿਹਾਸ ਕਰਦਾ ਹੈ। ਮਾਤਾ ਜੱਸਾਂ ਦੇ ਪੁੱਤਰਾਂ ਦੀ ਮੰਗ ਤੇ ਕਹਿੰਦੇ ਹਨ ਕਿ ਇਹ ਸਾਰੇ ਸਿੰਘ ਸਾਡੇ ਪੁੱਤਰ ਹੈਨ। "ਜੋ ਸੁਖ ਸਾਨੂੰ ਪੁੱਤਰਾਂ ਨੇ ਦੇਣਾ ਸੀ ਸੋ ਸੁਖ ਸਾਨੂੰ ਖ਼ਾਲਸਾ ਦੇਵੇਗਾ।"[5]

ਸੂਬਾ ਪੰਚਾਇਤ ਦਾ ਮੁਖੀ, ਸੂਬਾ ਜਵਾਹਰ ਸਿੰਘ ਵੀ ਇਸ ਘਟਨਾ ਤੇ ਚਿੰਤਾਤੁਰ ਹੋਇਆ। "ਪੁੱਛਣ ਲੱਗਾ ਕਿ ਸਿੰਘ ਕਹਿੰਦੇ ਹੈਂ ਅਨੰਦ ਪੜਾਉਣ ਲੱਗੇ ਹੈਂ। ਸ੍ਰੀ ਸਤਿਗੁਰੂ ਜੀ ਬਚਨ ਕੀਤਾ– ਬਾਬਾ ਅਸੀਂ ਤਾਂ ਛਾਪਾ ਮਗਰੋਂ ਲਾਹਿਆ ਹੈ। ਅਜੇ ਤਾਂ ਹੋਰ ਕਾਰ ਤੁਰਨੀ ਹੈ। ਬਾਬੇ ਗਿਆਨਾ ਸਿੰਘ ਨੇ ਸਤਿਗੁਰਾਂ ਦੇ ਹੱਥ ਦੀ ਮੁੰਦਰੀ ਲਾਹ ਕੇ ਕੁੜੀ ਦੇ ਹੱਥ, ਖਾਨੇ ਪਾ ਦਿੱਤੀ ਮੱਲੋ ਮੱਲੀ।

"ਖਾਨੇਂ ਸੇ ਕੁੜੀ ਨੂੰ ਨਾਲ ਲੈ ਕੇ ਗਿਆਨਾ ਸਿੰਘ ਖਟੜੀਂ ਆਇ ਮਿਲਿਆ। ਦਰਸ਼ਨ ਦੇਂਦੇ ਸਤਿਗੁਰੂ ਜੀ ਰਾਮਦਾਸ ਪੁਰੇ (ਸ੍ਰੀ ਭੈਣੀ ਸਾਹਿਬ) ਆਏ। ਗਿਆਨਾ ਸਿੰਘ ਨੇ ਫੇਰ ਅਰਜ਼ ਕੀਤੀ ਕਿ ਅਨੰਦ ਤੁਸੀਂ ਪੜਾਵੋ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਸਤਾਬੀ ਨਾ ਕਰ, ਅਸਾਂ ਅਜੇ ਪਰਦੇਸ ਜਾਣਾ ਹੈ। ਬੜਾ ਕੰਮ ਰਹਿੰਦਾ ਹੈ। ਅਜੇ ਤਾਂ ਮੈਂ ਗੋੜ੍ਹੇ ਵਿੱਚੋਂ ਪੂਣੀ ਬੀ ਨਹੀਂ ਕੱਤੀ। ਗਿਆਨਾ ਸਿੰਘ ਨੇ ਫੇਰ ਕਹਾ ਜੀ ਅਨੰਦ ਪੜ੍ਹਾਇ ਲਵੋ, ਡੇਰ ਕਿਉਂ ਕਰਦੇ ਹੋ? ਸਤਿਗੁਰੂ ਜੀ ਬਚਨ ਕੀਤਾ–ਗਿਆਨਾ ਸਿੰਘ ਕਿਉਂ ਸ਼ਤਾਬੀ ਗਲ ਫਾਂਸੀ ਪੌਂਦਾ ਹੈਂ। ਗਿਆਨਾ ਸਿੰਘ ਕੋ ਫਾਂਸੀ ਕਾ ਸਰਾਫ ਹੋਇਆ। ਗਿਆਨਾ ਸਿੰਘ ਕੀ ਭੀ ਏਹੋ ਮੰਗ ਸੀ ਕਿ ਮੇਰਾ ਸਰੀਰ ਧਰਮ ਹੇਤ ਲੱਗੇ। ਤਾਂ ਅੱਛਾ ਹੈ, ਤਾਂ ਉਹੀ ਬੋਲਾ ਹੋ ਗਿਆ। ਸਤਿਗੁਰੂ ਜੀ ਨੇ ਸੋਈ ਬਿਧ ਬਣਾਈ ਹੈ। ਫੇਰ ਹੁਕਮ ਦਿੱਤਾ ਸ੍ਰੀ ਸਤਿਗੁਰੂ ਜੀ ਅਜੇ ਤਾਂ ਅਸਾਂ ਪਰਦੇਸ ਜਾਣਾ ਹੈ। ਜੇਕਰ ਓਨਾ ਚਿਰ ਠੈਹਰਨਾ ਹੈ ਤਾਂ ਉਤਨਾ ਚਿਰ ਮਨੀ ਸਿੰਘ ਥੋਂ ਵਿੱਦਿਆ ਪੜ੍ਹੇ ਤੇ ਚੁਬਾਰੇ ਮੈਂ ਬੈਠ ਕੇ ਜਤ ਸਤ ਮੈਂ ਰਹੇਗੀ ਤੇ ਬੰਦਗੀ ਕਰੇਗੀ ਤਾਂ ਆਇ ਕੇ ਦੇਖਿਆ ਜਾਏਗਾ। ਬਚਨ ਕੀਤਾ ਤੁਸੀਂ ਮੁੜ ਜਾਓ ਖਾਨੇ ਨੂੰ। ਥੋਹੜੇ ਜੈਹੇ ਦਿਨ ਰਹਿ ਕੇ ਅਤਰੀ ਮੁੜ ਗਈ।"[6]

ਸਤਿਗੁਰੂ ਜੀ ਉਪਰੋਕਤ ਵਾਰਤਾਲਾਪ ਵਿੱਚ ਪਹਿਲਾਂ ਗਿਆਨੀ ਸਿੰਘ ਤੇ ਖ਼ਾਸੇ ਕਰੋਧਵਾਨ ਵੀ ਹੋਏ, ਫਿਰ ਫਾਂਸੀ ਵਾਲੇ ਬਚਨ ਬਾਅਦ, ਸਿੱਖ ਨੂੰ ਥੋਹੜੀ ਧੀਰਜ ਬਨ੍ਹਾਉਣ ਲਈ ਬਾਅਦ ਵਿੱਚ ਵੇਖੇ ਜਾਣ ਵਾਲਾ ਬਚਨ ਕਰ ਦਿੱਤਾ। ਉਂਜ ਸਤਿਗੁਰੂ ਜੀ ਨੇ ਦਮਦਮੇ ਸਾਹਿਬ, ਮਾਈਸਰ ਖਾਨੇ ਅਤੇ ਸ੍ਰੀ ਭੈਣੀ ਸਾਹਿਬ ਵਿਖੇ ਇਸ ਤਜ਼ਵੀਜ਼ ਦਾ ਪੁਰਜ਼ੋਰ ਵਿਰੋਧ ਕੀਤਾ ਅਤੇ ਇਸੇ ਲਈ ਸ੍ਰੀ ਭੈਣੀ ਸਾਹਿਬ ਦੋ ਚਾਰ ਦਿਨ, ਸੰਗਤ ਦੇ ਦਰਸ਼ਨ ਕਰਨ ਬਾਅਦ ਬੀਬੀ ਅਤਰੀ ਨੂੰ ਹੁਕਮ ਕਰਕੇ, ਉਸਦੇ ਪਿੰਡ ਨੂੰ ਤੋਰ ਦਿੱਤਾ। ਪਰ ਤੀਰ ਤਾਂ ਕਮਾਨ ਵਿੱਚੋਂ ਨਿਕਲ ਚੁੱਕਾ ਸੀ। ਅਤਰੀ ਦੇ ਅੱਲ੍ਹੜ ਮਨ ਮਸਤਕ ਵਿੱਚ ਸ੍ਰੀ ਸਤਿਗੁਰੂ ਜੀ ਦੇ ਸਰੂਪ ਦੀ ਛਾਪ, ਉਸ ਦੇ ਭਾਵੀ ਪਤੀ ਪਰਮੇਸ਼ਰ ਵਜੋਂ ਉੱਕਰੀ ਜਾ ਚੁੱਕੀ ਸੀ। ਉਸ ਨੇ ਆਪਣੇ ਲਈ ਇੱਕ ਨਵਾਂ ਸੁਪਨ ਸੰਸਾਰ ਸਿਰਜ ਲਿਆ ਸੀ ਅਤੇ ਇਸ ਸਵੈ ਸਿਰਜੇ ਸੰਸਾਰ ਨੇ ਉਸਦੇ ਜੀਵਨ ਦੀ ਧਾਰਾ ਨੂੰ ਬਿਲਕੁਲ ਬਦਲ ਦੇਣਾ ਸੀ। ਉਸ ਲਈ ਆਪਣੀ ਇਸ ਸਿਰਜਤ ਦੁਨੀਆਂ ਦਾ ਰੋਮਾਂਸ ਇਤਨਾ ਪ੍ਰਬਲ ਸੀ ਕਿ ਅਗਲੇ ਤਕਰੀਬਨ ਤਿੰਨ ਦਹਾਕਿਆਂ ਦੀਆਂ ਕੂਕਿਆਂ ਦੁਆਰਾ ਭੁਗਤੀਆਂ

ਸਰਕਾਰੀ ਸਖਤੀਆਂ ਉਸ ਦਾ ਵੀ ਨਸੀਬਾ ਬਣ ਜਾਣਾ ਸੀ, ਜਿਹਨਾਂ ਨੂੰ ਉਸ ਖਿੜੇ ਮੱਥੇ ਬਰਦਾਸ਼ਤ ਕਰਨਾ ਸੀ। ਮਾਲਵੇ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦਾ ਪਰਚਾਰ ਪਰਸਾਰ ਅਤੇ ਇਸ ਨੂੰ ਜਿਉਂਦਿਆਂ ਰੱਖਣ ਲਈ, ਉਸ ਨੇ ਇੱਕ ਕੇਂਦਰ ਬਣ ਕੇ ਉਭਰਨਾ ਸੀ ਅਤੇ ਸਾਧ ਸੰਗਤ ਨੇ ਵੀ ਉਸ ਨੂੰ ਆਪਣੇ ਸਿਰਜਤ ਆਭਾ ਮੰਡਲ ਦੇ ਜਲੌਅ ਵਿੱਚ ਵਿਚਰਦਿਆਂ ਵੇਖ ਕੇ, ਉਸ ਨੂੰ ਗੁਰੂ ਪਤਨੀ ਸਮਝ ਕੇ, ਮਾਤਾ ਜਿਹਾ ਸਤਿਕਾਰ ਦੇਣਾ ਸੀ। ਬੇਸ਼ੱਕ ਸਤਿਗੁਰੂ ਜੀ ਨੇ ਉਸ ਨੂੰ ਇਸ ਸਿਰਜਤ ਆਭਾ ਮੰਡਲ ਵਿੱਚੋਂ ਕੱਢਣ ਦੇ ਅਨੇਕ ਸੁਚੇਤ ਉਪਰਾਲੇ ਕਰਕੇ, ਵਸਤੂ ਸਥਿਤੀ ਤੋਂ ਜਾਣੂ ਕਰਵਾ ਕੇ, ਉਸ ਨੂੰ ਖ਼ਿਆਲੀ ਦੁਨੀਆਂ ਵਿੱਚੋਂ ਬਾਹਰ ਆ ਕੇ ਸਫਲ ਗ੍ਰਹਿਸਤ ਜੀਵਨ ਬਿਤਾਉਣ ਦੀ ਪਰੇਰਣਾ ਵਾਰ ਵਾਰ ਕਰਨੀ ਸੀ, ਜੋ ਉਸ ਤੋਂ ਮੰਨੀ ਨਹੀਂ ਸੀ ਜਾਣੀ ਅਤੇ ਇਸ ਰੀਝਾਂ ਭਰੇ, ਵੱਡੀਆਂ ਆਸ਼ਾਵਾਂ ਅਤੇ ਉਮੰਗਾਂ ਵਾਲੇ ਮਘਦੇ ਜੀਵਨ ਦਾ ਇੱਕ ਤਰਾਸਦਿਕ ਅੰਤ ਹੋਣਾ ਸੀ। ਇਸ ਨੇ ਸਾਡੇ ਇਤਿਹਾਸ ਦੇ ਰੰਗ ਮੰਚ ਤੇ ਇੱਕ ਅਜਿਹੇ ਨਾਟਕ ਦੇ ਰੂਪ ਵਿੱਚ ਉਭਰਨਾ ਸੀ ਜਿਸ ਦਾ ਹਰ ਪਾਤਰ ਆਪੋ ਆਪਣੀ ਸਲੀਬ ਆਪ ਆਪਣੇ ਮੋਢਿਆਂ ਤੇ ਢੋਂਦਾ ਨਜ਼ਰ ਆਉਣਾ ਸੀ।

ਸਤਿਗੁਰੂ ਜੀ ਦੇ ਨਾਲ ਨਾਤਾ ਜੋੜਨ ਦੇ ਯਤਨ ਕਰਨ ਵਾਲਾ ਇਹ ਪਰਸੰਗ, ਅਪਰੈਲ-ਮਈ 1871 ਵਿੱਚ ਵਾਪਰਦਾ ਹੈ। ਅੱਧ ਜੂਨ ਤੇ ਅੱਧ ਜੁਲਾਈ ਨੂੰ ਕੂਕੇ ਸਿੰਘ ਅੰਮ੍ਰਿਤਸਰ ਅਤੇ ਰਾਇਕੋਟ ਵਿੱਚ ਬੁੱਚੜ ਖਾਨਿਆਂ ਤੇ ਹਥਿਆਰ ਬੰਦ ਹਮਲਾ ਕਰਕੇ, ਆਪਣੇ ਢੰਗ ਨਾਲ ਅੰਗਰੇਜ਼ ਸਰਕਾਰ ਦੇ ਹੁਕਮਾਂ ਦਾ ਵਿਰੋਧ ਕਰਕੇ, ਸੰਗਰਾਮ ਛੇੜ ਦਿੰਦੇ ਹਨ। ਰਾਇਕੋਟ ਸਾਕੇ ਦੀ ਜ਼ੱਦ ਵਿੱਚ ਲਿਆ ਕੇ ਸੂਬਾ ਗਿਆਨੀ ਸਿੰਘ ਤੇ ਨਾਇਬ ਸੂਬਾ ਰਤਨ ਸਿੰਘ ਨਾਈਵਾਲਾ 26 ਨਵੰਬਰ 1871 ਨੂੰ ਲੁਧਿਆਣੇ ਜਿਹਲ ਵਿੱਚ ਫਾਂਸੀ ਦੇ ਕੇ ਸ਼ਹੀਦ ਕਰ ਦਿੱਤੇ ਜਾਂਦੇ ਹਨ। ਦਰਜਨ ਦੇ ਕਰੀਬ ਕੂਕੇ ਸਿੰਘ ਫਾਂਸੀਆਂ ਦੁਆਰਾ, 65 ਮਲੇਰਕੋਟਲੇ 17-18 ਜਨਵਰੀ ਨੂੰ ਤੋਪਾਂ ਦੁਆਰਾ ਅਤੇ ਇੱਕ ਸਿੰਘ ਤਲਵਾਰ ਦੁਆਰਾ ਸ਼ਹੀਦ ਕਰ ਦਿੱਤੇ ਗਏ। ਦਰਜਨ ਦੇ ਕਰੀਬ ਲੜਦਿਆਂ ਸਾਕਿਆਂ ਵਿੱਚ ਸ਼ਹੀਦ ਹੋਏ। ਅੱਧੀ ਦਰਜਨ ਤੋਂ ਵੱਧ ਕਾਲੇ ਪਾਣੀ ਭੇਜ ਦਿੱਤੇ। ਸਤਿਗੁਰੂ ਰਾਮ ਸਿੰਘ ਜੀ 18 ਜਨਵਰੀ 1872 ਨੂੰ ਮੁਖੀ ਸੂਬਿਆਂ ਸਮੇਤ, ਪਹਿਲਾਂ ਅਲਾਹਾਬਾਦ ਕਿਲ੍ਹੇ ਵਿੱਚ ਦੋ ਮਹੀਨੇ ਤੋਂ ਕੁਝ ਘੱਟ ਦਿਨ ਰੱਖ ਕੇ, ਫਿਰ ਰੰਗੂਨ ਭੇਜ ਦਿੱਤੇ ਜਾਂਦੇ ਹਨ। ਜਿੱਥੇ ਉਹ ਸੇਵਕ ਨਾਨੂੰ ਸਿੰਘ ਸਮੇਤ ਕੋਈ ਸਾਢੇ ਕੁ ਅੱਠ ਸਾਲ ਨਜ਼ਰਬੰਦ ਰਹਿੰਦੇ ਹਨ। ਅਗਲੇ ਪੰਜ ਵਰ੍ਹੇ 29 ਨਵੰਬਰ 1885 ਤੱਕ ਆਪ ਮਰਗੋਈ ਟਾਪੂ ਵਿੱਚ ਬਿਤਾਉਂਦੇ ਹਨ, ਆਪਣੀ ਲੀਲ੍ਹਾ ਵਰਤਾਉਣ ਤੱਕ।

ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੇ ਬੂਹੇ ਤੇ 19 ਜਨਵਰੀ 1872 ਤੋਂ ਪੁਲੀਸ ਚੌਕੀ ਬਹਾ ਦਿੱਤੀ ਗਈ, ਜਿਸਨੇ ਹਰ ਤਰ੍ਹਾਂ ਦੀਆਂ ਕੂਕਾ ਸਰਗਰਮੀਆਂ ਠੱਪ ਕਰ ਦਿੱਤੀਆਂ। ਪੰਜਾਬ ਭਰ ਵਿੱਚ ਪੰਜ ਜਾਂ ਇਸ ਤੋਂ ਵੱਧ ਕੂਕਿਆਂ ਦਾ ਇਕੱਠ, ਗ਼ੈਰ ਕਾਨੂੰਨੀ ਐਲਾਨਿਆ ਗਿਆ। ਆਪਣੇ ਗੁਰਦੁਆਰੇ ਅਤੇ ਉਸ ਵਿੱਚ ਬਿਰਾਜਮਾਨ, ਮਹਾਰਾਜ ਬੁੱਧ ਸਿੰਘ ਜੀ (ਜਿਹਨਾਂ ਨੂੰ ਜਨਵਰੀ 1875 ਵਿੱਚ ਦਰਬਾਰਾ ਸਿੰਘ ਰਾਇਪੁਰੀਏ ਹੱਥ ਭੇਜੇ ਹੁਕਮਨਾਮੇ ਵਿੱਚ ਸਤਿਗੁਰੂ ਜੀ ਨੇ ਸੰਗਤ ਦਾ ਸਿਰ ਕਰਤਾ ਕਰਕੇ, ਬੁੱਧ ਸਿੰਘ ਨਾਮ ਬਦਲ ਕੇ, ਸੰਗਤ ਹਰੀ ਰੱਖਣ ਵਾਲਾ (ਗੁਰੂ) ਹਰੀ ਸਿੰਘ ਕਰ ਦਿੱਤਾ) ਦੇ ਅੱਠੀਂ ਪਹਿਰੀ ਪਹਿਲਾਂ ਪੰਜ ਅਤੇ ਕਈ ਸਾਲਾਂ ਬਾਅਦ ਦਸ ਕੂਕੇ ਦਰਸ਼ਨ ਕਰ ਸਕਦੇ ਸਨ। ਕੂਕਿਆਂ ਦੇ ਘਰ ਘਾਟ ਢਾਹ ਦਿੱਤੇ। ਜਾਇਦਾਦਾਂ ਜ਼ਬਤ ਕੀਤੀਆਂ। ਸੁਬਹਾ ਸ਼ਾਮ ਪਿੰਡ ਵਿੱਚ ਜ਼ਰਾਇਮ ਪੇਸ਼ਾ ਲੋਕਾਂ ਜਿਉਂ ਸਰਕਾਰੀ ਅਮਲਾ ਉਹਨਾਂ ਦੀ ਹਾਜ਼ਰੀ ਲਾਉਂਦਾ। ਵਿਆਹ, ਪਾਠ, ਮਿਰਤਕ ਭੋਗ, ਹੁਣ ਦੇ ਕਰੋਨਾ ਕਾਲ ਜਿਉਂ ਸਰਕਾਰੀ ਮਨਜ਼ੂਰੀ ਲੈ ਕੇ ਕਰਨੇ ਪੈਂਦੇ। ਰੰਗੂਨ ਜਾਂ ਮਰਗੋਈ ਤੋਂ ਸਤਿਗੁਰੂ ਰਾਮ ਸਿੰਘ ਜੀ ਜਾਂ ਹੋਰ ਕੂਕੇ ਬੰਦੀਆਂ ਨੂੰ ਪੰਜਾਬ ਵਿਚਲੇ ਆਪਣੇ ਵਾਰਿਸਾਂ ਨਾਲ, ਸੰਗੀਆਂ ਸਾਥੀਆਂ ਜਾਂ ਆਪਣੇ ਪਿਆਰੇ ਗੁਰਸਿੱਖਾਂ ਨਾਲ, ਕਿਸੇ ਕਿਸਮ ਦੇ ਪੱਤਰ ਵਿਹਾਰ ਕਰਨ ਦੀ ਸਖਤ ਮਨਾਹੀ ਸੀ। ਪਰ ਸਤਿਗੁਰੂ ਜੀ ਦੇ ਸਿਦਕੀ ਸਿੰਘ, ਭੇਸ ਬਦਲ ਕੇ, ਸਰਕਾਰ ਦੀਆਂ ਅੱਖਾਂ ਵਿੱਚ ਘੱਟਾ ਪਾ ਕੇ, ਲੰਮੇ ਸਫ਼ਰ ਅਤੇ ਆਪਣਾ ਹੀ ਜਲ ਪਾਣੀ ਛਕਣ ਦੀ ਕਠਿਨ ਮਰਿਆਦਾ ਨਿਬਾਹੁੰਦਿਆਂ, ਇੱਕ ਸੈਂਕੜੇ ਦੀ ਗਿਣਤੀ ਵਿੱਚ ਸਤਿਗੁਰੂ ਜੀ ਦਾ ਦਰਸ਼ਨ ਕਰਨ ਵਿੱਚ ਸਫਲ ਰਹੇ ਅਤੇ ਆਪਣੇ ਹਾਲਾਤ ਬਾਰੇ ਅਰਦਾਸਾਂ, ਇੱਧਰੋਂ ਲਿਖ ਕੇ ਸਤਿਗੁਰੂ ਜੀ ਤੱਕ, ਅੱਠੇ ਪਹਿਰ ਹਥਿਆਰਬੰਦ ਸਿਪਾਹੀਆਂ ਤੋਂ ਅੱਖ ਬਚਾ ਕੇ ਪੁਚਾਉਂਦੇ ਅਤੇ ਇਹਨਾਂ ਦੇ ਜੁਆਬ ਦੇ ਰੂਪ ਵਿੱਚ, ਹੁਕਮਨਾਮੇ ਪਰਾਪਤ ਕਰਦੇ। 65 ਅਜਿਹੇ ਹੁਕਮਨਾਮੇ ਨਾਮਧਾਰੀ ਦਰਬਾਰ ਨੇ ਪ੍ਰਕਾਸ਼ਿਤ ਕੀਤੇ ਹਨ, ਜਿਹਨਾਂ ਵਿੱਚ ਪਹਿਲੇ ਦੋ ਤਾਂ ਪੂਰਵ ਬੰਦੀ ਕਾਲ ਦੇ, ਸ੍ਰੀ ਭੈਣੀ ਸਾਹਿਬ ਤੋਂ ਲਿਖੇ ਹਨ। ਪੰਜਾਬ ਵਿੱਚੋਂ ਗਏ ਸਿੰਘਾਂ ਦੀਆਂ ਲਿਖਤੀ ਅਰਦਾਸਾਂ ਵਿੱਚੋਂ ਸਤਿਗੁਰੂ ਜੀ ਨੂੰ ਬੀਬੀ ਅਤਰ ਕੌਰ ਦੀਆਂ ਪੰਥਕ ਸਰਗਰਮੀਆਂ ਦੀ ਸੂਹ ਮਿਲਦੀ ਰਹੀ ਅਤੇ ਆਮ ਕੂਕਿਆਂ ਵਿੱਚ ਸਤਿਗੁਰੂ ਜੀ ਦੀ ਮੰਗੇਤਰ ਦੇ ਤੌਰ ਤੇ ਹੁੰਦੇ ਉਸ ਦੇ ਅਦਬ ਸਤਿਕਾਰ ਦਾ ਪਤਾ ਵੀ ਲੱਗਦਾ ਰਿਹਾ। ਇਸ ਲਈ ਬਹੁਤ ਸਾਰੇ ਹੁਕਮਨਾਮਿਆਂ ਵਿੱਚ, ਸਤਿਗੁਰੂ ਜੀ ਦੁਆਰਾ

ਬੀਬੀ ਅਤਰ ਕੌਰ ਨੂੰ ਕੀਤੀਆਂ ਹਦਾਇਤਾਂ ਤੋਂ ਸਤਿਗੁਰੂ ਜੀ ਦੀ ਉਸ ਪ੍ਰਥਾਇ ਸਪਸ਼ਟ ਸੋਚ ਦਾ ਗਿਆਨ ਹੁੰਦਾ ਹੈ।

ਮਾਲੂਮ ਹੁੰਦਾ ਹੈ ਕਿ ਪਰਦੇਸ ਗਮਨ ਸਾਕੇ ਤੋਂ ਤੁਰੰਤ ਬਾਅਦ ਹੀ ਬੀਬੀ ਅਤਰ ਕੌਰ ਨੇ ਪਿੰਡ ਮਾਈਸਰ ਖਾਨਾ ਦੇ ਬਾਹਰ ਪੱਛਮ ਪਾਸੇ, ਆਪਣਾ ਇੱਕ ਡੇਰਾ ਕਾਇਮ ਕਰ ਲਿਆ ਅਤੇ ਕੁਝ ਸੇਵਕ ਸਿੱਖਾਂ ਅਤੇ ਮਾਈਆਂ ਸਮੇਤ ਉੱਥੇ ਰਹਿ ਕੇ ਭਜਨ ਬਾਣੀ ਕਰਨ ਲੱਗ ਪਈ। ਗੁਰਬਾਣੀ ਦੇ ਪਾਠ ਦੀ ਸਿੱਖਿਆ ਆਪਣੇ ਚਾਚੇ ਮਨੀ ਸਿੰਘ ਤੋਂ ਲੈ ਲਈ ਸੀ। ਡੇਰੇ ਦੇ ਉੱਪਰ ਚੁਬਾਰੇ ਵਿੱਚ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਪਰਕਾਸ਼ ਕਰਕੇ, ਪਾਠ ਵੀ ਕਰਦੀ ਰਹਿੰਦੀ। ਨਾਮਧਾਰੀ ਮਰਿਆਦਾ ਅਨੁਸਾਰ ਖੱਦਰ ਦੇ ਸਫੈਦ ਬਸਤਰ ਪਹਿਨਦੀ ਅਤੇ ਸਤਿਗੁਰੂ ਜੀ ਦੀ ਯਾਦ ਅਤੇ ਉਡੀਕ ਵਿੱਚ, ਸਾਖੀਆਂ ਦੀਆਂ ਪੋਥੀਆਂ ਪੜ੍ਹ ਕੇ, ਜੁੜੀ ਸੰਗਤ ਨਾਲ ਬਚਨ ਬਿਲਾਸ ਕਰਦੀ ਰਹਿੰਦੀ ਅਤੇ ਗੁਰਮਤਿ ਆਸ਼ੇ ਅਨੁਸਾਰ, ਸਿੱਧਾ ਸਾਦਾ ਜੀਵਨ ਬਿਤਾਉਣ ਲੱਗ ਪਈ। ਪਹਿਲਾਂ ਪਹਿਲਾਂ ਤਾਂ ਅੰਗਰੇਜ਼ੀ ਰਾਜ ਜਿਉਂ ਰਿਆਸਤਾਂ ਵਿੱਚ ਵੀ ਕੂਕਿਆਂ ਉਪਰ ਕਿਤੇ ਵੀ ਆਉਣ ਜਾਣ ਤੇ ਰੋਕ ਸੀ। ਹੌਲੀ ਹੌਲੀ ਪਾਬੰਦੀਆਂ ਕੁਝ ਘਟਾਈਆਂ ਜਾਣ ਤੇ ਆਲੇ ਦੁਆਲੇ ਦੇ ਨਾਮਧਾਰੀ ਮਾਈ ਭਾਈ, ਬੀਬੀ ਪਾਸ ਦਰਸ਼ਨ ਮੇਲੇ ਨੂੰ ਆਉਣ ਲੱਗ ਪਏ।

ਪੰਜਾਬ ਸਰਕਾਰ ਨੂੰ ਕੂਕਿਆਂ ਬਾਰੇ ਗੁਪਤ ਸੂਚਨਾਵਾਂ ਪੁਚਾਉਣ ਦਾ ਕਾਰਜ ਸ੍ਰ. ਅਤਰ ਸਿੰਘ ਭਦੌੜ ਕਰਿਆ ਕਰਦਾ ਸੀ। ਉਹ ਅੰਗਰੇਜ਼ੀ ਅਤੇ ਭਾਰਤੀ ਭਾਸ਼ਾਵਾਂ ਸੰਸਕ੍ਰਿਤ, ਬਰਿੱਜ ਅਤੇ ਅਰਬੀ ਫਾਰਸੀ ਆਦਿ ਦਾ ਵਿਦਵਾਨ ਸੀ। ਪੰਜਾਬ ਦੇ ਲੈਫਟੀਨੈਂਟ ਗਵਰਨਰ ਨੂੰ 11 ਜਨਵਰੀ 1874 ਨੂੰ ਭੇਜੇ ਆਪਣੇ ਪੱਤਰ ਵਿੱਚ ਉਹ ਲਿਖਦਾ ਹੈ–

"ਉਸ ਲੜਕੀ ਦੇ ਬਾਰੇ ਜਾਣਕਾਰੀਆਂ ਦਿੱਤੀਆਂ ਹਨ, ਜਿਸ ਨਾਲ (ਗੁਰੂ) ਰਾਮ ਸਿੰਘ ਦਾ ਅਨੰਦ ਕਾਰਜ ਹੋਣਾ ਸੀ। ਦੱਸਿਆ ਗਿਆ ਕਿ ਲੜਕੀ 'ਉੱਚੀ ਜਾਤ' ਦੀ ਸੀ ਅਤੇ ਇਸ ਵਜ੍ਹਾ ਕਾਰਨ ਉਸ ਦੇ ਭਾਈਚਾਰੇ ਦੇ ਜ਼ਜ਼ਬਾਤਾਂ ਦੇ ਖਿਲਾਫ ਹੋਣੀ ਸੀ ਇਹ ਸ਼ਾਦੀ, (ਹੋ ਸਕਦਾ ਹੈ ਉਹ ਕੁਝ ਗੜਬੜ ਵੀ ਕਰਦੇ) ਪਰ ਲੜਕੀ ਗੁਰੂ ਜੀ ਦੀ ਦੇਸ਼ ਵਾਪਸੀ ਉਡੀਕ ਰਹੀ ਹੈ।" ਅਤਰ ਸਿੰਘ ਕੁਝ ਅਜਿਹੀਆਂ ਉਦਾਹਰਣਾ ਵੀ ਦਿੰਦਾ ਹੈ ਜਦੋਂ ਗੁਰੂ ਰਾਮ ਸਿੰਘ ਨੇ ਜ਼ਾਤ ਪਾਤੀ ਪ੍ਰਬੰਧ ਨੂੰ ਤੋੜ ਕੇ ਅਨੰਦ ਕਾਰਜ ਕੀਤੇ ਸਨ।[7]

ਸਰ ਆਰ. ਐਚ. ਡੇਵੀਅਸ ਲਾਟ ਪੰਜਾਬ ਨੂੰ 4 ਜੂਨ 1874 ਦੇ ਲਿਖੇ ਪੱਤਰ ਵਿੱਚ ਅਤਰ ਸਿੰਘ ਕੂਕਿਆਂ ਦੀਆਂ ਰੂਸ ਅਤੇ ਜੰਮੂ ਸਰਕਾਰ ਵੱਲ ਆਪਣੇ ਬੰਦੇ ਭੇਜਣ ਵਾਲੀਆਂ ਕਾਰਵਾਈਆਂ ਬਾਰੇ ਲਿਖ ਕੇ, ਲੜਕੀ ਜੋ ਗੁਰੂ ਰਾਮ ਸਿੰਘ ਨਾਲ ਅਨੰਦ ਕਰਾਉਣਾ ਚਾਹੁੰਦੀ ਹੈ, ਉਸ ਦੇ ਪਰਿਵਾਰ ਬਾਰੇ ਜਾਣਕਾਰੀ ਭੇਜਦਾ ਹੈ। ਅਤਰ ਸਿੰਘ ਪੰਜਾਬ ਸਰਕਰ ਨੂੰ ਇਹ ਸੁਝਾਅ ਵੀ ਦਿੰਦਾ ਹੈ ਕਿ ਕੁਝ ਆਪਣੇ ਬੰਦਿਆਂ, ਮੁਖਬਰਾਂ ਨੂੰ ਨਕਲੀ ਕੂਕੇ ਬਣਾ ਕੇ ਕੂਕਿਆਂ ਵਿੱਚ ਭੇਜ ਕੇ ਉਹਨਾਂ ਦੀ ਅੰਦਰੂਨੀ ਸੂਹ ਲਈ ਜਾਵੇ।[8] ਇਸੇ ਖਤ ਵਿੱਚ ਉਹ ਗੁਰੂ ਦਰਸ਼ਨਾਂ ਲਈ ਰੰਗੂਨ ਜਾਣ ਵਾਲੇ ਕੁਝ ਕੂਕਿਆਂ ਬਾਰੇ ਵੀ ਦੱਸਣਾ ਚਾਹੁੰਦਾ ਹੈ ਪਰ ਤੱਥ ਦੀ ਪੁਸ਼ਟੀ ਬਾਅਦ ਹੀ ਸਰਕਾਰ ਨੂੰ ਦੱਸੇਗਾ।

13 ਅਕਤੂਬਰ 1876 ਨੂੰ ਲਾਟ ਪੰਜਾਬ ਦੇ ਨਿਜੀ ਸਕੱਤਰ ਦੇ ਨਾਮ ਲਿਖੇ ਪੱਤਰ ਵਿੱਚ, ਅਤਰ ਸਿੰਘ ਦੱਸਦਾ ਹੈ ਕਿ ਕੂਕਾ ਮਨੀ ਸਿੰਘ ਜਿਸ ਬਾਰੇ ਪਹਿਲਾਂ ਦੱਸਿਆ ਸੀ ਕਿ ਰੰਗੂਨ ਗਿਆ ਹੈ, ਹੁਣ ਉੱਥੋਂ ਮੁੜ ਆਇਆ ਹੈ ਪਰ ਉਹ ਆਪਣਾ ਰੰਗੂਨ ਜਾਣਾ ਮੰਨਦਾ ਨਹੀਂ। ਕਹਿੰਦਾ ਹੈ ਕਿ ਅੰਬਾਲਾ ਦੇ ਕਿਸੇ ਪਿੰਡ ਗਿਆ ਸਾਂ, ਜਿੱਥੇ ਬੀਮਾਰ ਹੋ ਗਿਆ ਸੀ। ਭਾਵੇਂ ਇਹ ਕੋਰਾ ਝੂਠ ਹੈ। ਇਸਦੇ ਮੁੜਨ ਬਾਅਦ ਗੁਰੂ ਰਾਮ ਸਿੰਘ ਦੀ ਮੰਗੇਤਰ (ਇਸਦੀ ਭਤੀਜੀ) ਰੰਗੂਨ ਜਾਣ ਲਈ ਬਹੁਤ ਉਤਸੁਕ ਹੈ ਅਤੇ ਕਹਿੰਦੀ ਹੈ ਕਿ ਕਿਵੇਂ ਵੀ ਹੋਵੇ ਮੈਂ ਪਹੁੰਚਾਂਗੀ ਜ਼ਰੂਰ। ਕੁਝ ਕੂਕੇ ਰੂਸ ਦੇ ਭਾਰਤ ਵੱਲ ਵਧਣ ਦੀਆਂ ਕਨਸੋਆਂ ਲੈਂਦੇ ਫਿਰਦੇ ਹਨ ਅਤੇ ਕਈਆਂ ਦਾ ਪਤਾ ਨਹੀਂ ਲੱਗ ਰਿਹਾ ਕਿ ਉਹ ਕਿੱਥੇ ਹਨ? (ਭਾਵ ਉਹ ਕਿਸੇ ਸਿਆਸੀ ਪੈਂਤੜੇ ਤੋਂ ਭੂਮੀਗਤ ਹੋ ਗਏ ਹਨ)।

30 ਜੁਲਾਈ 1877 ਨੂੰ ਲਾਟ ਪੰਜਾਬ ਦੇ ਨਾਂ ਲਿਖੇ ਪੱਤਰ ਵਿੱਚ ਉਹ ਕੂਕਿਆਂ ਦੀ ਰੂਸੀ ਇਲਾਕੇ ਵਿੱਚ ਸਰਗਰਮੀ ਬਾਰੇ ਲਿਖਦਾ ਹੋਇਆ ਦੱਸਦਾ ਹੈ ਕਿ ਹੁਣ ਮਨੀ ਸਿੰਘ (ਮਾਈਸਰ ਖਾਨਾ) ਵੀ ਰੂਸ ਜਾਣ ਦੀ ਤਿਆਰੀ ਕਰ ਰਿਹਾ ਹੈ।[9] ਯਾਦ ਰਹੇ ਕਿ ਇਹ ਅੰਗਰੇਜ਼-ਅਫਗਾਨ ਜੰਗ ਦਾ ਸਮਾਂ ਸੀ, ਜਿਸ ਉਪਰ ਰੂਸੀਆਂ ਨੇ ਗਹਿਰੀ ਨੀਝ ਲਾਈ ਸੀ। ਦੇਸ਼ ਭਗਤ ਕੂਕੇ ਚਾਹੁੰਦੇ ਸਨ ਕਿ ਜੇ ਰੂਸ ਹਿੰਦ ਵੱਲ ਸੈਨਿਕ ਹਮਲਾ ਕਰੇ ਤਾਂ ਫਰੰਗੀਆਂ ਦਾ ਬਿਸਤਰਾ ਗੋਲ ਕਰਕੇ ਹੀ ਸਤਿਗੁਰੂ ਰਾਮ ਸਿੰਘ ਜੀ ਦੀ ਦੇਸ਼ ਵਾਪਸੀ ਦਾ ਰਾਹ ਪੱਧਰਾ ਕੀਤਾ ਜਾ ਸਕਦਾ ਸੀ। ਰੂਸੀ ਫੌਜੀ ਮੱਦਦ ਦਾ ਵਿਚਾਰ, ਆਖਰੀ ਸਿੱਖ ਮਹਾਰਾਜੇ ਦਲੀਪ ਸਿੰਘ ਨੇ ਵੀ ਇਸ ਤੋਂ ਕੁਝ ਵਰ੍ਹੇ ਬਾਅਦ ਕੂਕਿਆਂ ਤੋਂ ਹੀ ਉਧਾਰਾ ਲਿਆ ਸੀ। 28 ਅਕਤੂਬਰ 1867 ਨੂੰ ਸਰਕਾਰੀ ਰੀਕਾਰਡ ਅਨੁਸਾਰ ਜਦੋਂ ਸਤਿਗੁਰੂ ਰਾਮ ਸਿੰਘ ਅੰਮ੍ਰਿਤਸਰ ਦੇ ਦੀਵਾਲੀ ਪੁਰਬ ਤੇ ਪੁੱਜੇ ਸਨ, ਤਾਂ ਸ਼ਮਸ਼ੇਰ ਸਿੰਘ ਅਤੇ ਠਾਕਰ ਸਿੰਘ ਸੰਗਾਂਵਾਲੀਏ ਭਰਾ, ਆਪ ਦੇ ਬੁੰਗੇ ਵਿੱਚ ਆ ਕੇ ਦਰਸ਼ਨ ਦੀਦਾਰ ਕਰਦੇ ਰਹੇ। ਕੂਕਿਆਂ

ਦੇ ਰੂਸ ਨਾਲ ਸੰਬੰਧ ਕਾਇਮ ਕਰਨ ਤੇ ਯਤਨਾਂ ਦਾ ਮਹਾਰਾਜਾ ਦਲੀਪ ਸਿੰਘ ਨੂੰ ਉਸਦੇ ਸ਼ਰੀਕ ਭਰਾ, ਠਾਕਰ ਸਿੰਘ ਤੋਂ ਪਤਾ ਲੱਗਾ ਸੀ, ਜਦੋਂ ਉਹ ਇੰਗਲੈਂਡ ਵਿੱਚ ਆਪਣੇ ਅੰਗਰੇਜ਼ ਸਰਕਾਰ ਵਿਰੋਧੀ ਮਿਸ਼ਨ ਤੇ ਦਲੀਪ ਸਿੰਘ ਨੂੰ ਮਿਲਿਆ ਸੀ।

-20 ਜਨਵਰੀ 1868 ਦੀ ਆਈ. ਜੀ. ਪੁਲੀਸ ਪੰਜਾਬ ਦੇ ਸਕੱਤਰ ਪੰਜਾਬ ਸਰਕਾਰ ਨੂੰ ਪੱਤਰ ਇਸ ਸਮੇਂ ਕੂਕਿਆਂ ਦਾ ਅੱਡੀਆਂ ਚੁੱਕ ਚੁੱਕ ਕੇ ਰੂਸ ਦਾ ਰਾਹ ਵੇਖਣਾ, ਅੰਗਰੇਜ਼ ਸਰਕਾਰ ਲਈ ਵੱਡੀ ਨਾ ਖੁਸ਼ਗਵਾਰ ਘਟਨਾ ਸੀ। ਅਤਰ ਸਿੰਘ ਇਹ ਵੀ ਲਿਖਦਾ ਹੈ ਕਿ ਜਦੋਂ ਕੂਕੇ ਆਪਣੇ ਗੁਰੂ ਰਾਮ ਸਿੰਘ ਦੇ ਹੁਕਮ ਅਨੁਸਾਰ, ਗੁਰੂ ਗ੍ਰੰਥ ਸਾਹਿਬ ਦੇ ਪਾਠ ਕਰਨ ਲਈ ਜੁੜ ਬੈਠਦੇ ਹਨ ਤਾਂ ਉਦੋਂ ਹੀ ਉਹ ਧਾਰਮਿਕ ਪਰਦੇ ਹੇਠ, ਆਪਣੀ ਰਾਜਨੀਤਕ ਆਕਾਂਖਿਆ ਪੂਰੀ ਕਰ ਰਹੇ ਹੁੰਦੇ ਹਨ। ਇਸ ਮਾਹੌਲ ਵਿੱਚ ਬੀਬੀ ਅਤਰ ਕੌਰ ਦਾ ਮਾਈਸਰ ਖਾਨੇ ਦਾ ਡੇਰਾ, ਕੂਕਿਆਂ ਦੀਆਂ ਵਧ ਰਹੀਆਂ ਸਰਗਰਮੀਆਂ ਕਾਰਨ ਰਿਆਸਤੀ ਅਤੇ ਪੰਜਾਬ ਸਰਕਾਰਾਂ ਲਈ ਖਤਰੇ ਦੀ ਘੰਟੀ ਬਣ ਰਿਹਾ ਸੀ।

1 ਜੁਲਾਈ 1875 ਦੇ ਲਾਟ ਪੰਜਾਬ ਦੇ ਨਿਜੀ ਸਕੱਤਰ ਦੇ ਨਾਂ ਲਿਖੇ ਪੱਤਰ ਵਿੱਚ ਅਤਰ ਸਿੰਘ ਦੱਸਦਾ ਹੈ ਕਿ ਉਸ ਨੂੰ ਬੀਬੀ ਅਤਰ ਕੌਰ ਦੇ ਬਾਪ ਪਾਸੋਂ ਕਿਸੇ ਤਰ੍ਹਾਂ ਗੁਰੂ ਰਾਮ ਸਿੰਘ ਜੀ ਦੇ ਤਿੰਨ ਹੁਕਮਨਾਮਿਆਂ ਦੀਆਂ ਨਕਲਾਂ ਮਿਲੀਆਂ। ਇੱਕ ਹੁਕਮਨਾਮਾ ਤਾਂ ਗੁਰੂ ਰਾਮ ਸਿੰਘ ਵਲੋਂ ਸਮਾਜਿਕ ਧਾਰਮਿਕ ਰਸਮਾਂ ਬਾਰੇ ਸੀ। ਦੂਸਰਾ ਦਰਬਾਰਾ ਸਿੰਘ (ਰਾਇਪੁਰੀਆ) ਦੁਆਰਾ ਅਤੇ ਤੀਜਾ ਹਰਨਾਮ ਸਿੰਘ (ਪਿੰਡ ਭਾਣਾ-ਫਰੀਦਕੋਟ) ਦੁਆਰਾ ਲਿਆਂਦਾ ਹੁਕਮਨਾਮਾ ਸੀ। ਅਤਰ ਕੌਰ ਦਾ ਪਿਤਾ ਇਹ ਵੀ ਦੱਸਦਾ ਹੈ ਕਿ ਉਸ ਦੀ ਪੁੱਤਰੀ ਹੋਰ ਬੀਬੀਆਂ ਨਾਲ ਰਲ ਕੇ ਸਤਿਗੁਰੂ ਜੀ ਦੀ ਦੇਸ ਵਾਪਸੀ ਅਤੇ ਫਰੰਗੀਆਂ ਨੂੰ ਦੇਸੋਂ ਕੱਢਣ ਦੇ ਗੀਤ ਗਾਉਂਦੀ ਹੈ।[10]

ਅਸੀਂ ਵੇਖਦੇ ਹਾਂ ਕਿ ਬੀਬੀ ਅਤਰ ਕੌਰ ਦਾ ਪਿੰਡ ਚਨਾਰਥਲ ਨੂੰ ਜਾਣ ਵਾਲੇ ਕੱਚੇ ਰਸਤੇ ਤੇ ਉੱਸਰਿਆ, ਪਿੰਡ ਖਾਨੇ ਤੋਂ ਲਹਿੰਦੇ ਵੱਲ ਰਤਾ ਹਟਵਾਂ ਇਹ ਡੇਰਾ, ਆਸਥਾਵਾਨ ਕੂਕਿਆਂ ਲਈ ਜੁੜ ਬੈਠ ਕੇ ਭਜਨ ਬੰਦਗੀ ਕਰਨ, ਕਥਾ ਕੀਰਤਨ ਸੁਣਨ ਅਤੇ ਪੰਜਾਬ ਵਿੱਚ ਅੰਗਰੇਜ਼ ਸਰਕਾਰ ਵਿਰੁੱਧ ਲੋਕ ਰੋਹ ਪਰਚੰਡ ਕਰਨ ਲਈ, ਦੇਸ਼ ਭਗਤ ਲੋਕਾਂ ਲਈ ਵੀ ਮਿਲ ਬੈਠਣ ਦਾ ਟਿਕਾਣਾ ਬਣ ਗਿਆ ਸੀ। ਆਲੇ ਦੁਆਲੇ ਦੇ ਵੱਡੇ ਛੋਟੇ ਨਾਮਧਾਰੀ ਵੀ ਅਕਸਰ ਸੰਗਤ ਦਾ ਦਰਸ਼ਨ ਮੇਲਾ ਕਰਨ ਲਈ ਆ ਜਾਂਦੇ। ਕਿਹਾ ਜਾਂਦਾ ਹੈ ਕਿ ਬੀਬੀ ਅਤਰ ਕੌਰ ਗੁਰਬਾਣੀ ਦੇ ਸ਼ਬਦ ਗਾਇਨ ਤੋਂ ਇਲਾਵਾ, ਸਤਿਗੁਰੂ ਜੀ ਦੇ ਪ੍ਰੇਮ ਵਿੱਚ ਭਿੱਜੇ ਸ੍ਵੈ ਰਚਿਤ ਗੀਤ ਵੀ ਗਾਇਆ ਕਰਦੀ ਸੀ। ਉਸਦੀ ਦਿਨੋ ਦਿਨ ਵਧ ਰਹੀ ਮਹਿਮਾ ਅਤੇ ਸਤਿਗੁਰੂ ਜੀ ਦੀ ਤੀਬਰ ਉਡੀਕ ਬਾਰੇ, ਸਤਿਗੁਰੂ ਜੀ ਤੱਕ ਰੰਗੂਨ ਵਿਖੇ ਖ਼ਬਰਾਂ ਪੁੱਜ ਰਹੀਆਂ ਸਨ। ਸਤਿਗੁਰੂ ਜੀ ਨੂੰ ਪਤਾ ਸੀ ਕਿ ਕਿਸੇ ਵੀ ਮਾਈ ਬੀਬੀ ਲਈ, ਰੰਗੂਨ ਦੀ ਯਾਤਰਾ ਵੱਡੇ ਕਸ਼ਟ ਤੇ ਜੋਖਮ ਵਾਲੀ ਸਿੱਧ ਹੋ ਸਕਦੀ ਹੈ। ਉਹਨਾਂ ਆਪਣੀ ਸਪੁੱਤਰੀ ਬੀਬੀ ਨੰਦਾਂ ਨੂੰ ਵੀ ਸੁਚੇਤ ਕੀਤਾ ਸੀ ਕਿ ਤੂੰ ਕਿਤੇ ਰੰਗੂਨ ਵੱਲ ਤੁਰ ਨਾ ਪਵੀਂ। ਬੀਬੀ ਅਤਰ ਕੌਰ ਬਾਰੇ ਵੀ ਉਹ ਸੁਚੇਤ ਸਨ ਕਿ ਇਧਰ ਨਾ ਆਵੇ। ਇਸ ਲਈ ਆਪ ਜੀ ਨੇ ਜਨਾਨਾ ਸਰੀਰ ਵਲੋਂ ਉਹਨਾਂ ਪਾਸ ਆਉਣ ਲਈ ਤੁਰਨ ਨੂੰ ਮੁਕੰਮਲ ਤੌਰ ਤੇ ਵਰਜ ਕੇ ਹੁਕਮਨਾਮਿਆਂ ਵਿੱਚ ਸਖਤ ਹਦਾਇਤਾਂ ਕੀਤੀਆਂ ਸਨ।[11]

ਜੂਨ 1879 ਵਿੱਚ ਭਾਈ ਲਾਲ ਸਿੰਘ ਗੁਮਟੀ, ਨਰਾਇਣ ਸਿੰਘ ਰੋਡੇ ਰੰਗੂਨ ਦਰਸ਼ਨ ਕਰਕੇ ਹੁਕਮਨਾਮੇ ਲਿਆਏ। ਇੱਕ ਹੁਕਮਨਾਮਾ ਗੁਰੂ ਹਰੀ ਸਿੰਘ ਜੀ ਨੂੰ ਸੰਬੋਧਿਤ ਸੀ। ਉਸ ਵਿੱਚ ਸਤਿਗੁਰੂ ਜੀ ਲਿਖਦੇ ਹਨ-

ਹੋਰੁ ਅਤਰੀ ਦੀ ਬੀ ਬਾਤ ਕੁਛ ਨਹੀ ਲਿਖੀ ਕਿਤੇ ਅਨੰਦ ਪੜ੍ਹਾ ਲਿਆ ਹੈ ਕਿ ਨਹੀ। ਲੋਕਾ ਦੇ ਕਹੇ ਕਹਾਇ ਤੂ ਕਿਤੇ ਅਤਰੀ ਨੂ ਗਲ ਨਾ ਪਾ ਲਈ।[12]

ਇਸ ਤੋਂ ਪਹਿਲਾਂ ਜੁਲਾਈ 1877 ਤੱਕ ਬੀਬੀ ਅਤਰ ਕੌਰ ਦਾ ਚਾਚਾ ਮਨੀ ਸਿੰਘ ਸਤਿਗੁਰੂ ਜੀ ਦੇ ਰੰਗੂਨ ਦਰਸ਼ਨ ਕਰ ਆਇਆ ਸੀ। ਉਸ ਨੂੰ ਦਿੱਤੇ ਹੁਕਮਨਾਮੇ ਵਿੱਚ, ਬੀਬੀ ਨੂੰ ਅਤੇ ਉਸਦੇ ਪਰਿਵਾਰ ਨੂੰ, ਉਸਦਾ ਵਿਆਹ ਕਰਨ ਦੀਆਂ ਸਖਤ ਹਦਾਇਤਾਂ ਕਰਦੇ ਹਨ-

ਅਗੇ ਮਨੀ ਸਿੰਘ ਜੀ ਤੁਸੀ ਅਤਰੀ ਦੇ ਮਾ ਪਿਓ ਨੂ ਆਖਣਾ ਮੇਰਾ ਕਹਿਣਾ ਤੁਸੀ ਕਿਉ ਨਹੀ ਸਮਝਦੇ? ਕਿਉ ਕਮਲੇ ਹੋਏ ਹੋ? ਅਤਰੀ ਦਾ ਅਨੰਦ ਕਿਸੇ ਸਿਖ ਦੇ ਲੜਕੇ ਨਾਲ ਕਿਉ ਨਹੀਂ ਪੜਾ ਦਿਦੇ? ਅਤਰੀ ਤਾਂ ਇਆਣੀ ਹੈ, ਤੁਸੀ ਵੀ ਇਆਣੇ ਹੋ? ਏਸਦੀ ਏਸ ਤਰਾ ਕਦ ਤਕ ਨਿਭੂਗੀ? ਹੋਰ ਕੀ ਮੈ ਬਹੁਤਾ ਕਾਗਤ ਕਾਲਾ ਕਰਾ। ਥੋੜਾ ਲਿਖਾ ਬਹੁਤਾ ਕਰਕੇ ਜਾਣਨਾ। ਜਿਉ ਤਿਉ ਕਰਕੇ ਭਾਈ ਮਨੀ ਸਿੰਘ ਜੀ ਅਤਰੀ ਦਾ ਸੰਜੋਗ ਕਰ ਦੇਣਾ। ਮੈ ਅਪਣੀ ਬਲੋ ਥੁਆਨੂ ਆਖ ਦਿਤਾ ਹੈ ਅਗੇ ਤੁਸੀ ਜਾਣੋ। ਜੇ ਮਨੀ ਸਿੰਘ ਤੇਰਾ ਆਖਿਆ ਨਾ ਮੰਨਣ ਤਾ ਤੂ ਫੇਰ ਕੁਛ ਨਾ ਆਖੀ। ਆਪਣੀ ਨੂ ਕੁਮਾਰੀ ਰਖਣ ਚਾਹੇ ਵਿਆਹਿ ਦੇਵਣ ਚਾਹੇ ਮੇਲੇ ਲੈ ਜਾਵਣ, ਚਾਹੇ ਏਸਦੇ ਨਾਲ ਜਾਵਣ।........

........ਹੋਰ ਭਾਈ ਜੋ ਤੁਸੀ ਪੁਛੀ ਹੈ ਸੋ ਮੈ ਸਮਝੀ। ਭਾਈ ਮੇਰੀ ਤਾ ਸਾਦੀ ਕਰਨ ਦੀ ਸਲਾਹਿ ਨਾ ਅਗੇ ਥੀ ਨਾ ਹੁਣ ਹੈ।

ਜਿਤਨਾ ਦਿਨ ਜੀਉਣਾ ਹੈ ਓਤਨੇ ਦਿਨ ਏਹੁ ਗੁਰੂ ਪਾਸੋ ਖੈਰ ਮੰਗਦੇ ਹਾ ਹੇ ਗੁਰੂ ਮੇਰੇ ਪਾਸੋ ਸਾਸ ਸਾਸ ਆਪਣਾ ਨਾਮ ਜਪਾਓ। ਅਗੇ ਜੋ ਗੁਰੂ ਨੇ ਕਰਨੀ ਹੈ ਸੋ ਗੁਰੂ ਜਾਣੇ। ਅਤਰੀ ਦੇ ਮਾ ਪਿਉ ਨੂ ਮੈ ਹਮੇਸਾ ਏਹੁ ਲਿਖਦਾ ਹਾ ਤੁਸੀ ਏਨੂ ਕਿਉ ਨਹੀ ਪ੍ਰਨਾ ਦਿੰਦੇ। ਫੇਰ ਫਲਾਣੇ ਦੀ ਉਧਲ ਗਈ, ਫਲਾਣੇ ਦਾ ਨਕ ਬਢਾ। ਥੁਆਨੂ ਫਿਟ ਫਿਟ ਹੋਊ। ਤੈਨੂ ਬੀ ਕਹਾ ਥਾ ਜਾਇ ਕਹੀ, ਏਹੁ ਤਾ ਬਾਤ ਮੁਕੀ।....... ਨ੍ਰਿਦੋਖ ਤਾ ਇਕ ਗੁਰੂ ਈ ਹੈ ਜੀ।[13]

ਹੋਰ ਮਨੀ ਸਿੰਘ ਦੇਖੀ ਕਿਤੇ ਅਤਰੀ ਤੁਰ ਨਾ ਪਵੇ ਏਥੇ ਨੂ। ਏਥੇ ਦਾ ਹਵਾਲ ਤਾ ਤੈ ਸਭ ਦੇਖਾ ਹੈ। ਏਥੇ ਸਾਡੇ ਪਾਸ ਤਾ ਕੋਈ ਆਉਦਾ ਨਹੀ, ਰਸਤ ਲੈ ਕੇ ਆਉਦੇ ਹੈ। ਪਰ ਸਾਡੇ ਹਛੇ ਬਾਸਤੇ ਕੀਤੀ ਹੈ ਮਹਾਰਾਜ ਨੇ।....... ਹੁਣ ਸੁਖਾਲੇ ਭਜਨ ਬਾਣੀ ਕਰਦੇ ਹਾ ਕੋਈ ਵਖੇਪਤਾ ਨਹੀ।[14]

ਸੂਬਾ ਸਮੁੰਦ ਸਿੰਘ ਖੋਟੇ, ਸੂਬਾ ਸਰਮੁਖ ਸਿੰਘ ਲੱਲੂਵਾਲ ਅਤੇ ਭਾਈ ਗੁਰਦਿਤ ਸਿੰਘ ਕੋਟ ਧਰਮੂ, ਮਾਲਵੇ ਦੇ ਤਿੰਨ ਮਹੱਤਵਪੂਰਨ ਕੂਕੇ ਸਿੰਘ, ਸੰਨ 1878 ਈ. ਵਿੱਚ ਰੰਗੂਨ ਗੁਰੂ ਦਰਸ਼ਨਾਂ ਹਿਤ ਗਏ। ਇਹਨਾਂ ਨੂੰ ਦਿੱਤੇ ਹੁਕਮਨਾਮੇ ਰਾਹੀਂ ਸਤਿਗੁਰੂ ਜੀ ਅਤਰੀ ਨੂੰ ਆਪਣੇ ਨਾਲ ਵਿਆਹ ਕਰਨ ਦਾ ਖਿਆਲ ਮਨੋਂ ਕੱਢ ਸੁੱਟਣ ਤੇ ਜ਼ੋਰ ਦਿੰਦੇ ਸਨ। ਕਿਉਂ ਜੁ ਬਾਹੋਵਾਲ ਜੀ ਦੇ ਲਿਖਣ ਮੁਤਾਬਿਕ ਬੀਬੀ ਅਤਰੀ, ਪੰਜਾਬ ਤੋਂ ਰੰਗੂਨ ਜਾਣ ਵਾਲੇ ਹਰ ਸਿੰਘ ਰਾਹੀਂ ਆਪਣੀ ਬੇਨਤੀ ਸਤਿਗੁਰੂ ਜੀ ਤੱਕ ਪੁਚਾਉਂਦੀ ਸੀ।

"ਜੇਹੜਾ ਸਿੰਘ ਜਾਏ ਸਤਿਗੁਰਾਂ ਕਾ ਦਰਸ਼ਨ ਕਰਨ ਓਹੀ ਕਹੇ ਕੇ ਜੀ ਅਤਰੀ ਕਹਿੰਦੀ ਹੈ ਕਿ ਤੇਰੇ ਚਰਨਾਂ ਬਿਨਾਂ ਮੈਨੂੰ ਹੋਰ ਕੋਈ ਆਸਰਾ ਨਹੀਂ ਹੈ। ਪਿਛਲੇ ਪਹਿਰ ਨਾਨੂੰ ਸਿੰਘ ਨੂੰ ਬਚਨ ਕੀਤਾ ਲੈ ਗਏ ਸੇ ਮੇਰੀ ਉਂਗਲੀਉਂ ਛਾਪ ਲਾਹ ਕੇ। ਮੇਰਾ ਬਚਨ ਏਹੋ ਹੈ ਜਤ ਸਤ ਰਖੇ ਬਿਦਿਆ ਪੜੇ ਮਨੀ ਸਿੰਘ ਥੀਂ, ਅੰਦਰ ਬੜਕੇ ਭਜਨ ਕਰੇ ਤੇ ਫਿਰੇ ਨਾ।...... ਮੈਨੂ ਪੁੱਤਰਾਂ ਦੀ ਕੋਈ ਲੋੜ ਨਹੀਂ ਹੈ। ਮੈਂ ਅਗਲੇ ਪੁੱਤਰ ਨਾ ਰੈਹਨ ਦੀਏ। ਏਹ ਖਾਲਸਾ ਮੇਰੇ ਪੁੱਤਰ ਹੈਂ।"[15]

ਸਮੁੰਦ ਸਿੰਘ ਨੂੰ ਪੱਕੀ ਕਰਦੇ ਹਨ ਕਿ ਖਾਨੇ ਜਾ ਕੇ ਉਹਨਾਂ ਨੂੰ ਸਮਝਾਉਣਾ ਫਿਰ ਇਹ ਵੀ ਲਿਖਦੇ ਹਨ ਕਿ ਹੋਰ ਭਲੇ ਮਾਣਸ ਵੀ ਇਸ ਪ੍ਰਥਾਇ ਨਾਲ ਲੈ ਜਾਣੇ।

ਹੋਰ ਸਮੁੰਦ ਸਿੰਘ ਜੀ ਤੁਸੀ ਖਾਨੇ ਆਪ ਜਾ ਕੇ ਅਤਰੀ ਦੇ ਮਾ ਬਾਪ ਨੂ ਆਖਣਾ ਏਹੁ ਤਾ ਇਆਣੀ ਹੈ, ਤੁਸੀ ਬੀ ਇਆਣੇ ਹੋ? ਕਿਸੇ ਸਿਖ ਦੇ ਲੜਕੇ ਨਾਲ ਅਨੰਦ ਪੜਾਇ ਦੇਵੋ ਅਤਰੀ ਦਾ। ਮੇਰੇ ਤਾ ਆਉਣ ਦੀ ਗਲ ਗੁਰੂ ਗੋਚਰੀ ਹੈ, ਅੰਗ੍ਰੇਜ ਤਾ ਮੈਨੂੰ ਛਡਦੇ ਨਹੀ, ਗੁਰੂ ਛਡਾਇ ਲਵੇ ਤਾ ਭਾਵਾ ਛੁਡਾਇ ਲੇਵੇ। ਫੇਰ ਮੇਰੀ ਚਿਟੀ ਦਾਹੜੀ ਆਇ ਗਈ ਹੈ ਜੋ ਏਹੁ ਬਾਤ ਦਾ ਹੁਣ ਸਮਾਂ ਨਹੀ ਰਹਾ। ਅਗੇ ਜੇ ਸਾਰੀ ਉਮਰ ਕਟਣੀ ਹੈ ਤਾ ਸਤ ਸੰਤੋਖ ਨਾਲ ਬੈਠੀ ਰਹੇ, ਭਜਨ ਬਾਣੀ ਬੈਠੀ ਕਰੇ ਤਾ ਬੀ ਚੰਗੀ ਹੈ। ਮਨੁਖ ਜਨਮ ਸਵਾਰ ਲਏ। ਜੇ ਵਿਚ ਭੁਲ ਗਈ ਤਾ ਦੁਹਾ ਸਿਰਿਆ ਤੇ ਜਾਊ। ਸਮਾ ਬਡਾ ਕਰੂਰ ਹੈ।

ਤੁਸੀ ਭਾਈ ਸਮੁੰਦ ਸਿੰਘ ਜੀ ਆਪ ਖਾਨੇ ਜਾਣਾ ਤੇ ਹੋਰ ਭਲੇ ਮਾਨਸ ਲੈ ਜਾਣੇ ਨਾਲ। ਦੋਹਾ ਬਾਤਾ ਤੇ ਇਕ ਪ੍ਰਮਾਨ ਕਰ ਲਏ, ਕੇ ਤਾ ਅਨੰਦ ਪੜਾ ਲਏ ਕਿਸੇ ਸਿਖ ਦੇ ਲੜਕੇ ਸਾਥ ਨਹੀ ਤਾ ਸਤਿ ਸੰਤੋਖ ਨਾਲ ਬੈਠੀ ਪ੍ਰਮੇਸਰ ਦਾ ਨਾਮ ਜਪੇ। ਅੰਨ ਪਾਣੀ ਦਾ ਘਾਟਾ ਕੋਈ ਨਹੀ ਰਹੂਗਾ। ਦੇਵੀ ਸਰੂਪ ਹੋਇ ਜਾਊ ਜੇ ਪਰ ਅਛੀ ਤਰਾ ਰਹੂਗੀ। ਸਮੁੰਦ ਸਿੰਘ ਜੀ ਤੁਸੀ ਅਛੀ ਤਰਾ ਸਮਝਾਇਓ ਅਤਰੀ ਨੂ ਨਾਲੇ ਅਤਰੀ ਦੇ ਮਾ ਬਾਪ ਨੂ। ਏਹ ਬਹੁਤ ਥੋਹੜੀ ਲਿਖੀ ਤੁਸੀ ਬਹੁਤ ਕਰਕੇ ਸਮਝਣੀ।[16]

ਸੰਨ 1882 ਈ. ਵਿੱਚ ਗੁਰੂ ਹਰੀ ਸਿੰਘ ਜੀ ਨੂੰ ਸੰਬੋਧਿਤ ਹੁਕਮਨਾਮੇ ਵਿੱਚ ਵੀ ਆਪ ਲਿਖਦੇ ਹਨ-

ਖਾਨੇ ਵਾਲੀ ਅਤਰੀ ਕੋ ਆਖਨਾ ਕਿ ਕਿਤੇ ਵਿਵਾਹੁ ਕਰਾ ਲੇਵੇ, ਭਰੀ ਉਮਰ ਲੰਘਣੀ ਔਖੀ ਹੈ।

ਪਰ ਬੀਬੀ ਅਤਰ ਕੌਰ ਨੂੰ ਤਾਂ ਉਸ ਦਾ ਪਰਿਵਾਰ ਆਪਣੇ ਵਲੋਂ ਗੁਰੂ ਦੇ ਲੜ ਲਾ ਚੁੱਕਾ ਸੀ। ਸ਼ਰਧਾਵਾਨ ਸਿੱਖਾਂ ਨੇ ਸਤਿਗੁਰੂ ਜੀ ਦੇ ਇਨਕਾਰ ਕਰਨ ਤੇ ਉਦੋਂ ਵੀ ਕਿਹਾ ਸੀ ਕਿ ਸਾਡਾ ਇਸ ਨਾਲ, ਧੀ ਭੈਣ ਵਾਲਾ ਰਿਸ਼ਤਾ ਤਾਂ ਮੁੱਕ ਗਿਆ ਹੈ। ਹੁਣ ਸਾਡੇ ਲਈ ਇਹ ਗੁਰੂ ਮਹਿਲ ਹੋਣ ਕਰਕੇ, ਮਾਤਾ ਸਮਾਨ ਹੋ ਗਈ ਹੈ। ਹੁਣ ਸਮੁੱਚੇ ਕੂਕਿਆਂ ਵਿੱਚ ਮਾਤਾ ਦੇ ਤੌਰ ਤੇ ਸਥਾਪਿਤ ਹੋ ਚੁੱਕੀ ਬੀਬੀ ਅਤਰੀ ਲਈ, ਇਸ ਰੁਤਬੇ ਤੋਂ ਹੇਠਾਂ ਉਤਰਨਾਂ ਬਹੁਤ ਔਖਾ ਹੋ ਗਿਆ ਸੀ। ਉਸ ਕੋਲੇ ਇੱਕੋ ਰਾਹ ਬਚਿਆ ਸੀ ਕਿ ਉਹ ਕੂਕਾ ਲਹਿਰ ਦੇ ਸਿਆਸੀ ਨਿਸ਼ਾਨੇ ਦੀ ਪੂਰਤੀ ਲਈ ਜੀਅ-ਜਾਨ ਨਾਲ ਜੁੱਟ ਜਾਏ। ਉਸ ਦੇ ਲੋਕ ਪ੍ਰਭਾਵ ਦੀ ਧਾਂਕ ਨਾਭੇ ਵਾਲੇ ਰਾਜੇ ਹੀਰਾ ਸਿੰਘ ਤੱਕ ਵੀ ਪੁੱਜੀ। ਮਾਈਸਰਖਾਨੇ ਵਿੱਚ ਮਾਤਾ ਦੇ ਪਰਿਵਾਰਿਕ ਸਰੋਤਾਂ ਤੋਂ ਪਤਾ ਚੱਲਦਾ ਹੈ ਕਿ ਗੁਰੂ ਰਾਮ ਸਿੰਘ ਜੀ ਦਾ ਸ਼ਰਧਾਲੂ ਰਿਹਾ, ਮਹਾਰਾਜਾ ਹੀਰਾ ਸਿੰਘ ਨਾਭਾ ਵੀ ਮਾਈ ਦੇ ਦਰਸ਼ਨ ਕਰਨ ਦੋ ਵੇਰ ਮਾਈਸਰ ਖਾਨੇ ਆਇਆ ਅਤੇ ਪੱਚੀ-ਪੱਚੀ ਰੁਪੈ ਮੱਥਾ ਟੇਕ ਕੇ ਗਿਆ ਸੀ। ਮਾਈਸਰ ਖਾਨੇ ਵਾਲੇ ਅਤੇ ਤਲਵੰਡੀ ਸਾਬੋ ਦੇ ਚੌਧਰੀ ਡੱਲ ਸਿੰਘ ਮੱਲ ਸਿੰਘ ਆਦਿ ਦੇ ਸਿੱਧੂ ਬਰਾੜ ਪਰਿਵਾਰ, ਇੱਕੋ ਵਡੇਰੇ ਦੀ ਉਲਾਦ ਹਨ।

ਜਦੋਂ ਸਤਿਗੁਰੂ ਰਾਮ ਸਿੰਘ ਜੀ ਨੂੰ 1880 ਦੇ ਆਖਰੀ ਦੋ ਤਿੰਨ ਮਹੀਨਿਆਂ ਵਿੱਚ ਰੰਗੂਨ ਤੋਂ ਮਰਗੋਈ ਲੈ ਗਏ ਤਾਂ ਅਖੀਰ ਜਨਵਰੀ 1881 ਵਿੱਚ ਮੀਹਾਂ ਸਿੰਘ ਸਰਹਾਲੀ ਅਤੇ ਨਰਾਇਣ ਸਿੰਘ ਰੋਡੇ ਮਰਗੋਈ ਦਰਸ਼ਨ ਕਰ ਕੇ ਮੁੜੇ। ਮੀਹਾਂ ਸਿੰਘ ਰਾਤ ਭਰ ਸਤਿਗੁਰੂ ਜੀ ਵਾਲੇ ਬੰਗਲੇ ਵਿੱਚ ਰਿਹਾ। ਰੂਸ ਸਰਕਾਰ ਦੀਆਂ ਚਿੱਠੀਆਂ ਉਹ ਸਤਿਗੁਰੂ ਜੀ ਵੱਲ ਲੈ ਕੇ ਗਿਆ ਸੀ, ਜੋ ਪਿੱਛੋਂ ਬਾਬਾ ਗੁਰਚਰਨ ਸਿੰਘ ਚੱਕ ਰਾਮਦਾਸ ਲੈ ਕੇ ਆਇਆ ਸੀ। ਆਪਣਾ ਭੇਸ ਬਦਲ ਕੇ ਇਕ ਰਥ ਤੇ ਸਵਾਰ ਹੋ ਕੇ ਮਾਈ ਅਤਰ ਕੌਰ, ਬਹੁਤ ਮਹੱਤਵਪੂਰਨ ਸਿੱਖਾ ਸਮੇਤ ਲਾਟੋਂ ਦੀ ਢੱਕੀ ਵਿੱਚ ਪੁੱਜੀ ਅਤੇ ਇੱਥੈ ਹੀ ਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿੱਚ ਕੋਈ 150 ਕੂਕੇ ਸਿੰਘਾਂ ਦੀ ਗੁਪਤ ਸਭਾ ਹੋਈ। ਭੈਣੀ ਸਾਹਿਬ ਦੇ ਨੰਬਰਦਾਰ ਸੁੱਖੂ ਨੇ ਜੇ. ਪੀ. ਵਾਰਬਰਟਨ ਐਸ. ਪੀ. ਲੁਧਿਆਣਾ ਨੂੰ 17 ਮਾਰਚ 1881 ਨੂੰ ਸੂਚਨਾ ਦਿੱਤੀ ਕਿ ਲਾਟੋਂ ਦੀ ਢੱਕੀ, ਭੈਣੀ ਸਾਹਿਬ ਦੇ ਬਿਲਕੁਲ ਨੇੜੇ ਦਾਨ ਸਿੰਘ, ਗੁਰਦਿਤ ਸਿੰਘ, ਠਾਕੁਰ ਸਿੰਘ, ਜੈਮਲ ਸਿੰਘ ਤੇ ਦਰਬਾਰਾ ਸਿੰਘ (ਕਿਲਾ ਰਾਇਪੁਰ) ਸਾਰੇ ਵਾਸੀ ਭੈਣੀ ਸਾਹਿਬ ਅਤੇ ਮੰਗਲ ਸਿੰਘ ਰਾਈਆਂ ਆਦਿ, (ਸਾਰੇ ਰਾਜ-ਵਿਰੋਧੀ, ਖਤਰਨਾਕ ਕੂਕੇ) ਕੋਈ ਨਵੀਂ ਸ਼ਰਾਰਤ (ਸਰਕਾਰ ਦੇ ਵਿਰੁੱਧ) ਛੇੜਨ ਦੀ ਯੋਜਨਾ ਬਣਾ ਰਹੇ ਸਨ। 18 ਮਾਰਚ ਨੂੰ ਐਸ. ਪੀ. ਦੀ ਹਦਾਇਤ ਤੇ ਸਰਫਰਾਜ਼ ਖਾਨ ਇੰਸਪੈਕਟਰ ਨੇ 39 ਕੂਕੇ, ਮਾਈ ਭਾਈ, ਗਰਿਫਤਾਰ ਕੀਤੇ। ਇੰਸਪੈਕਟਰ ਦੇ ਆਉਂਦਿਆਂ ਹੀ ਕੂਕੇ ਸਭਾ ਬਰਖਾਸਤ ਕਰਕੇ ਉਹਨਾਂ ਵਿੱਚੋਂ ਜ਼ਿਆਦਾਤਰ ਇਧਰ ਉਧਰ ਨੱਸ ਗਏ ਜਾਂ ਛਿਪ ਗਏ। ਗੁਆਂਢੀ ਪਿੰਡਾਂ ਦੇ ਨੰਬਰਦਾਰਾਂ ਦੀ ਮਦਦ ਨਾਲ 39 ਕੂਕੇ ਪਕੜੇ ਗਏ। ਇੱਕ ਚਾਰ ਪਹੀਆ ਰਥ ਉਸਨੂੰ ਖਿੱਚਣ ਲਈ ਤਿੰਨ ਬੈਲ, ਇੱਕ ਖੱਚਰ, ਇੱਕ ਊਠ, ਕੁਝ ਟਕੂਏ, ਸਧਾਰਨ ਅਤੇ ਸੰਮਾਂ ਵਾਲੀਆਂ ਡਾਂਗਾਂ ਬਰਾਮਦ ਹੋਈਆਂ। ਰਥ ਵਾਲੇ ਗੁਰਦਾਸ ਸਿੰਘ ਨੇ ਕਿਹਾ ਕਿ ਘੁੰਡ ਵਿੱਚ ਲਿਪਟੀ ਉਸ ਦੀ ਭੈਣ ਹੈ, ਜੋ ਲੱਧੜਾਂ ਦੇ ਸਰਦਾਰ ਬਸੰਤ ਸਿੰਘ ਨੂੰ ਵਿਆਹੀ ਹੈ ਅਤੇ ਉਹਨਾਂ ਦਾ ਆਪਣਾ ਪਿੰਡ ਨਰੰਗੜ, ਥਾਣਾ ਗੋਬਿੰਦਗੜ੍ਹ ਪਟਿਆਲਾ ਹੈ। ਆਪਣੀ ਭੈਣ ਨੂੰ ਰਥ ਵਿੱਚ ਬਹਾ ਕੇ ਜਦੋਂ ਉਸ ਰਥ ਭਜਾ ਲਿਆ ਤਾਂ ਪੁਲੀਸ ਨੇ ਬਾਅਦ ਵਿੱਚ ਉਹਨਾਂ ਦਾ ਪਿੱਛਾ ਕਰਕੇ ਮੋੜ ਕੇ ਲਿਆਂਦੇ। ਬਿਸ਼ਨ ਸਿੰਘ ਕਲੈਹਰੀ ਜਿਸ ਦਾ ਊਠ ਸੀ, ਉਸਨੇ ਇੰਸਪੈਕਟਰ ਨੂੰ ਰਿਸ਼ਵਤ ਪੇਸ਼ ਕੀਤੀ ਕਿ ਰਥ ਸੁਆਰਾਂ ਨੂੰ ਜਾਣ ਦੇਵੇ। ਸਾਰੇ ਹੀ ਹਾਜ਼ਰ ਕੂਕੇ ਉਹਨਾਂ ਦੀ ਸੁਰੱਖਿਆ ਬਾਰੇ ਚਿੰਤੁਤ ਸਨ। ਜਦੋਂ ਇੰਸਪੈਕਟਰ ਨੇ ਉਸ ਬੀਬੀ ਨਾਲ ਗੱਲ ਕਰਨੀ ਚਾਹੀ ਤਾਂ ਗੁਰਦਾਸ ਸਿੰਘ ਨੇ ਆਪਣੇ ਰਿਵਾਜ ਦਾ ਹਵਾਲਾ ਦੇ ਕੇ ਉਸਨੂੰ ਵਰਜਿਆ ਕਿ ਉਨ੍ਹਾਂ ਦੀਆਂ ਔਰਤਾਂ, ਪਰਦੇ ਵਿੱਚ ਰਹਿੰਦੀਆਂ ਹਨ। ਉਹ ਕੂਕਾ ਹੋਣ ਤੋਂ ਮੁੱਕਰਦਾ ਸੀ।

ਜੇ. ਪੀ. ਵਾਰਬਰਟਨ ਕਹਿੰਦਾ ਹੈ ਕਿ ਗੁਰਦਾਸ ਸਿੰਘ ਅਤੇ ਉਸ ਦੀ ਕਥਿੱਤ ਭੈਣ ਦੀ ਸ਼ਨਾਖਤ ਲਈ ਮੈਂ 18 ਮਾਰਚ ਸ਼ਾਮ ਨੂੰ ਕੂਕਿਆਂ ਦਾ ਇੱਕ ਖਾਸ ਮੁਖਬਰ ਸੱਦਿਆ। ਉਸ ਸਾਰਿਆਂ ਨੂੰ ਵੇਖ ਕੇ ਦੱਸਿਆ ਕਿ ਇਹ ਤਾਂ ਸਰਦਾਰ ਗੁਰਦਿਤ ਸਿੰਘ ਨਾਈਵਾਲਾ ਹੈ, (ਥਾਣਾ ਬਰਨਾਲਾ ਰਿਆਸਤ ਪਟਿਆਲਾ) ਉਸਦਾ ਸੰਬੰਧੀ ਅਤੇ ਗੂਹੜਾ ਮਿੱਤਰ ਰਤਨ ਸਿੰਘ ਨਾਈਵਾਲਾ, ਰਾਇਕੋਟ ਕੇਸ ਵਿੱਚ ਫਾਂਸੀ ਲੱਗਾ ਸੀ। ਉਹ ਮਹੱਤਵਪੂਰਨ ਕੂਕਾ ਸੂਬਾ ਹੈ। ਰਿਆਸਤ ਪਟਿਆਲਾ ਨੇ ਉਸ ਤੋਂ, ਰਾਇਕੋਟ ਬੁੱਚੜ ਕਤਲ ਕੇਸ ਸਮੇਂ, 500 ਰੁਪੈ ਨੇਕ ਚਲਣੀ ਦੀ ਜ਼ਮਾਨਤ ਲਈ ਸੀ ਕਿ ਉਹ ਭੈਣੀ ਸਾਹਿਬ ਨਹੀਂ ਜਾਵੇਗਾ। ਉਸਦੀ ਕਥਿਤ ਭੈਣ ਵੀ ਮਾਈਸਰ ਖਾਨੇ ਦੀ ਮੁਸੰਮਤ ਅਤਰੀ ਹੈ, ਜੋ ਆਪਣੇ ਆਪ ਨੂੰ ਗੁਰੂ ਰਾਮ ਸਿੰਘ ਦੀ ਪਤਨੀ ਦੱਸਦੀ ਹੈ, ਉਹ ਵੀ ਇੱਥੇ ਲੁਕ ਕੇ ਆਈ ਹੈ, ਕਿਉਂਕਿ ਪਟਿਆਲਾ ਸਰਕਾਰ ਵਲੋਂ ਉਸਦੇ ਭੈਣੀ ਸਾਹਿਬ ਜਾਣ ਤੇ ਜਾਂ ਪਿੰਡ ਛੱਡ ਕੇ ਕਿਤੇ ਵੀ ਜਾਣ ਤੇ ਰੋਕ ਲਾਈ ਹੋਈ ਹੈ। ਵਾਰਬਰਟਨ ਲਿਖਦਾ ਹੈ ਕਿ ਕਾਫੀ ਜੱਦੋ ਜਹਿਦ ਬਾਅਦ ਜਦੋਂ ਮੈਂ ਉਸ ਨੂੰ ਚਿਹਰੇ ਤੋਂ ਪਰਦਾ ਹਟਾਉਣ ਲਈ ਮਨਾਇਆ ਤਾਂ ਮੈਂ ਉਸ ਨੂੰ ਤੁਰੰਤ ਪਹਿਚਾਣ ਲਿਆ ਕਿਉਂ ਜੁ 4 ਜਾਂ 5 ਸਾਲ ਪਹਿਲਾਂ ਜਦੋਂ ਉਹ ਗੁਪਤ ਤੌਰ ਤੇ ਭੈਣੀ ਸਾਹਿਬ ਆਈ ਸੀ ਤਾਂ ਡਿਪਟੀ ਕਮਿਸ਼ਨਰ ਲੁਧਿਆਣਾ, ਮੇਜਰ ਗਾਰਡਨ ਨੇ ਉਸਨੂੰ ਤੁਰੰਤ ਭੈਣੀ ਸਾਹਿਬ ਤੋਂ ਉਸਦੇ ਪਿੰਡ ਭੇਜ ਦਿੱਤਾ ਸੀ। ਉਦੋਂ ਉਸ ਨੂੰ ਵੇਖਿਆ ਸੀ। ਹੁਣ ਆਪਣੀ ਪਹਿਚਾਣ ਸਥਾਪਿਤ ਹੋਣ ਤੇ ਉਸ ਨੇ ਕਿਹਾ ਹੈ ਕਿ ਉਸਦੇ ਮਾਤਾ ਪਿਤਾ ਚਲਾਣਾ ਕਰ ਚੁੱਕੇ ਹਨ। ਮਾਈਸਰ ਖਾਨਾ ਵਿੱਚ ਹੁਣ ਪਟਿਆਲਾ ਸਰਕਾਰ ਦੁਆਰਾ, ਉਸ ਨੂੰ ਪਰੇਸ਼ਾਨ ਕਰਨ ਲਈ ਕੀਤੀਆਂ ਸਖਤੀਆਂ, ਉਸ ਦੀ ਬਰਦਾਸ਼ਤ ਤੋਂ ਬਾਹਰ ਹਨ, ਸੋ ਇਹ ਉਹ ਇੱਥੇ ਭੈਣੀ ਸਾਹਿਬ ਵਿੱਚ (ਗੁਰੂ ਹਰੀ ਸਿੰਘ ਜੀ) ਮਹਾਰਾਜ ਬੁੱਧ ਸਿੰਘ ਪਾਸ ਰਹਿਣ ਆਈ ਹੈ। 19 ਮਾਰਚ ਨੂੰ ਬੀਬੀ ਅਤਰ ਕੌਰ ਦੀ ਬਾਣੀਆਂ ਵਾਲੀ ਪੋਥੀ ਵਿੱਚੋਂ ਐਸ. ਪੀ. ਨੂੰ ਗੁਰੂ ਰਾਮ ਸਿੰਘ ਜੀ ਦੇ ਅਸਲ ਹੁਕਮਨਾਮੇ ਵੀ ਮਿਲ ਗਏ, ਜਿਹੜੇ ਪਿਛਲੇ ਵਰ੍ਹੇ (1879 ਈ.) ਵਿੱਚ, ਸੁੰਦਰ ਸਿੰਘ ਕਲਹੈਰੀ (ਮਾਨਸਾ) ਅਤੇ ਭਗਵਾਨ ਸਿੰਘ (ਅੜਬੰਗੀ) ਮਰਹਾਣਾ (ਅੰਮ੍ਰਿਤਸਰ) ਲੈ ਕੇ ਆਏ ਸਨ। ਜਦੋਂ ਮੈਂ ਉਸਨੂੰ ਪੁੱਛਿਆ ਕਿ ਤੇਰੇ ਪਾਸ ਇਹ ਕਿਵੇਂ ਆਏ ਹਨ ਤਾਂ ਉਸ ਨੇ ਕਿਹਾ ਕਿ ਸਰਕਾਰ ਦੇ ਕਿਸੇ ਮੁਖਬਰ ਨੇ ਹੀ ਲਿਆ ਕੇ ਚੁੱਪ ਚਾਪ ਉਸਦੀ ਪੋਥੀ ਵਿੱਚ ਰੱਖ ਦਿੱਤੇ ਸਨ।

*ਬਾਕੀ ਅਗਲੇ ਅੰਕ ਵਿੱਚ....*

(ਜਨਮ ਅਸ਼ਟਮੀ 'ਤੇ ਵਿਸ਼ੇਸ਼)

# ਪਰਉਪਕਾਰੀ ਬਿਰਤੀ ਦੇ ਮਾਲਕ: ਭਗਵਾਨ ਸ੍ਰੀ ਕ੍ਰਿਸ਼ਨ ਜੀ

*—ਰਮੇਸ਼ ਬੱਗਾ ਚੋਹਲਾ*

ਆਮ ਕਹਾਵਤ ਹੈ ਕਿ ਜਦੋਂ ਧਰਤੀ 'ਤੇ ਪਾਪ ਹੱਦੋਂ ਵੱਧ ਜਾਂਦੇ ਹਨ ਤਾਂ ਉਹ ਇਨ੍ਹਾਂ ਦਾ ਬੋਝ ਉਠਾਉਣ ਤੋਂ ਅਸਮਰੱਥ ਹੋ ਜਾਂਦੀ ਹੈ।ਆਪਣੀ ਇਸ ਅਸਮਰਥਾ ਕਾਰਨ ਧਰਤੀ ਪਰਮ-ਪਿਤਾ ਨੂੰ ਇਨ੍ਹਾਂ ਪਾਪਾਂ ਦੇ ਬੋਝ ਨੂੰ ਹਲਕਾ ਕਰਨ ਦੀ ਪੁਕਾਰ ਕਰਦੀ ਹੈ।ਜਦੋਂ ਇਹ ਪੁਕਾਰ ਪਰਮਾਤਮਾ ਵੱਲੋਂ ਸੁਣ ਲਈ ਜਾਂਦੀ ਹੈ ਤਾਂ ਕੋਈ ਨਾ ਕੋਈ ਅਵਤਾਰ ਇਸ ਧਰਤੀ 'ਤੇ ਆਉਂਦਾ ਹੈ ਅਤੇ ਪਾਪੀਆਂ ਦਾ ਨਾਸ਼ ਕਰਕੇ ਲੋਕਾਈ ਨੂੰ ਦੁੱਖਾਂ-ਤਕਲੀਫ਼ਾਂ ਤੋਂ ਰਾਹਤ ਦਿਵਾਉਂਦਾ ਹੈ।ਮਨੁੱਖਤਾ ਨੂੰ ਇਸ ਤਰ੍ਹਾਂ ਦੀ ਰਾਹਤ ਪ੍ਰਦਾਨ ਕਰਨ ਵਾਲਿਆਂ ਮਹਾਂਪੁਰਖਾਂ ਵਿਚ ਹੀ ਸ਼ਾਮਿਲ ਹੈ ਦੁਆਪਰ ਯੁੱਗ ਦੇ ਅਵਤਾਰ ਭਗਵਾਨ ਸ੍ਰੀ ਕ੍ਰਿਸ਼ਨ ਜੀ ਦਾ ਨਾਮ।



. ਵਿਸ਼ਨੂੰ ਜੀ ਦੇ ਅੱਠਵੇਂ ਅਵਤਾਰ ਭਗਵਾਨ ਸ੍ਰੀ ਕ੍ਰਿਸ਼ਨ ਜੀ ਨੂੰ ਕਨ੍ਹੱਈਆ,ਸ਼ਾਮ,ਗੋਪਾਲ,ਕੇਸ਼ਵ,ਦੁਆਰਕਾਧੀਸ਼ ਅਤੇ ਵਾਸੂਦੇਵ ਆਦਿ ਨਾਂਵਾਂ ਨਾਲ ਯਾਦ ਕੀਤਾ ਜਾਂਦਾ ਹੈ।ਉਹ ਨਿਸ਼ਕਾਮ ਕਰਮਯੋਗੀ,ਆਦਰਸ਼ ਫ਼ਿਲਾਸਫਰ,ਅਸੀਮ ਦੈਵੀ ਸ਼ਕਤੀਆਂ ਦੇ ਮਾਲਕ ਅਤੇ ਆਪਣੇ ਸਮੇਂ ਦੇ ਸਰਵੋਤਮ ਪੁਰਖ ਮੰਨੇ ਜਾਂਦੇ ਹਨ।

. ਭਗਵਾਨ ਸ੍ਰੀ ਕ੍ਰਿਸ਼ਨ ਜੀ ਦੇ ਪਿਤਾ ਦਾ ਨਾਮ ਵਾਸੂਦੇਵ ਅਤੇ ਮਾਤਾ ਜੀ ਦਾ ਨਾਮ ਦੇਵਕੀ ਸੀ।ਉਹ ਆਪਣੇ ਮਾਤਾ ਪਿਤਾ ਦੀ ਅੱਠਵੀਂ ਸੰਤਾਨ ਸਨ।ਕ੍ਰਿਸ਼ਨ ਜੀ ਦੇ ਅਵਤਾਰ ਧਾਰਨ ਕਰਨ ਤੋਂ ਪਹਿਲਾਂ ਉਨ੍ਹਾਂ ਦੇ ਮਾਮੇ ਕੰਸ ਨੇ ਆਪਣੇ ਪਿਤਾ ਉਗਰਸੈਨ ਤੋਂ ਰਾਜ-ਭਾਗ ਖੋਹ ਕੇ ਉਸ ਨੂੰ ਜੇਲ੍ਹ ਵਿਚ ਬੰਦ ਕਰ ਦਿੱਤਾ ਸੀ।ਰਾਜਾ ਬਣ ਕੇ ਜਦ ਕੰਸ ਸਿੰਘਾਸਨ ਉਪਰ ਬੈਠਾ ਤਾਂ ਉਸ ਨੂੰ ਇਲਹਾਮ ਹੋਇਆ ਕਿ ਉਸ ਦੀ ਸਕੀ ਭੈਣ ਦੇਵਕੀ ਦੀ ਅੱਠਵੀਂ ਸੰਤਾਨ ਉਸ ਦੀ ਮੌਤ ਦਾ ਸਬੱਬ ਬਣ ਸਕਦੀ ਹੈ।ਰਾਜਾ ਕੰਸ ਨੇ ਆਪਣੀ ਭੈਣ ਅਤੇ ਭੱਣਵਈਏ ਨੂੰ ਜੇਲ੍ਹ ਵਿਚ ਬੰਦ ਕਰ ਦਿੱਤਾ ਅਤੇ ਇੱਕ-ਇੱਕ ਕਰਕੇ ਉਸ ਦੇ ਛੇ ਬੱਚਿਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ।ਦੇਵਕੀ ਅਤੇ ਵਾਸੂਦੇਵ ਦਾ ਸੱਤਵਾਂ ਬੱਚਾ ਕੰਸ ਦੀ ਕ੍ਰੋਪੀ ਦਾ ਸ਼ਿਕਾਰ ਹੋਣ ਤੋਂ ਬੱਚ ਗਿਆ ਕਿਉਂਕਿ ਯੋਗਮਾਇਆ (ਰੱਬੀ ਸ਼ਕਤੀ) ਨੇ ਬੱਚੇ ਨੂੰ ਦੇਵਕੀ ਦੇ ਗ਼ਰਭ 'ਚੋਂ ਕੱਢ ਕੇ ਰੋਹਣੀ ਦੇ ਗ਼ਰਭ ਵਿਚ ਸਥਾਪਿਤ ਕਰ ਦਿੱਤਾ ਸੀ।ਸਮਾਂ ਪਾ ਕੇ ਰੋਹਣੀ ਦੇ ਗ਼ਰਭ ਵਿਚੋਂ ਸਤਵੇਂ ਬੱਚੇ ਨੇ ਜਨਮ ਲਿਆ ਜਿਹੜਾ ਬਲਰਾਮ ਦੇ ਨਾਮ ਨਾਲ ਪ੍ਰਸਿੱਧ ਹੋਇਆ।ਇਸ ਨੂੰ ਸ਼ੇਸ਼ਨਾਗ ਦਾ ਅਵਤਾਰ ਵੀ ਕਿਹਾ ਜਾਂਦਾ ਹੈ।

. ਜਦੋਂ ਦੇਵਕੀ ਦੀ ਅੱਠਵੀਂ ਸੰਤਾਨ (ਭਗਵਾਨ ਕ੍ਰਿਸ਼ਨ ਜੀ) ਨੇ ਜਨਮ ਲੈਣਾ ਸੀ ਤਾਂ ਕੰਸ ਨੇ ਜੇਲ੍ਹਖ਼ਾਨੇ ਦੇ ਬਾਹਰ ਸਖ਼ਤ ਪਹਿਰਾ ਲਗਵਾ ਦਿੱਤਾ।ਜਦੋਂ ਭਗਵਾਨ ਸ੍ਰੀ ਕ੍ਰਿਸ਼ਨ ਜੀ ਦਾ ਜਨਮ ਹੋਇਆ ਤਾਂ ਉਸ ਸਮੇਂ ਅੱਧੀ ਰਾਤ ਨੂੰ ਅੰਧੇਰੀ-ਕੋਠੜੀ ਵਿਚ ਇਲਾਹੀ ਰੋਸ਼ਨੀ ਹੋਈ।ਇਸ ਰੋਸ਼ਨੀ ਵਿਚ ਕ੍ਰਿਸ਼ਨ ਜੀ ਨੇ ਦੇਵਕੀ ਅਤੇ ਵਾਸੂਦੇਵ ਨੂੰ ਦਰਸ਼ਨ ਦਿੱਤੇ।ਉਨ੍ਹਾਂ ਭਗਵਾਨ ਜੀ ਨੂੰ ਸਧਾਰਣ ਬਾਲਕ ਬਣਨ ਲਈ ਕਿਹਾ ਅਤੇ ਉਹ ਨੰਨੇ-ਮੁੰਨੇ ਬਾਲਕ ਦੇ ਰੂਪ ਵਿਚ ਆ ਗਏ।

. ਭਗਵਾਨ ਦੀ ਆਗਿਆ ਨਾਲ ਜਦ ਵਾਸੂਦੇਵ ਸ੍ਰੀ ਕ੍ਰਿਸ਼ਨ ਜੀ ਨੂੰ ਗੋਕੁਲ ਵਿਖੇ ਛੱਡਣ ਜਾ ਰਹੇ ਸਨ ਤਾਂ ਉਨ੍ਹਾਂ ਦੇ ਪੈਰੀਂ ਪਈਆਂ ਬੇੜੀਆਂ ਅਤੇ ਹੱਥੀਂ ਲੱਗੀਆਂ ਹੱਥਕੜੀਆਂ ਆਪਣੇ ਆਪ ਖੁੱਲ ਗਈਆਂ।ਜੇਲ੍ਹ ਦੇ ਦਰਵਾਜ਼ੇ ਵੀ ਆਪਣੇ ਆਪ ਹੀ ਖੁੱਲ੍ਹ ਗਏ।ਪਹਿਰੇਦਾਰ ਗੂੜ੍ਹੀ ਨੀਂਦ ਸੌਂ ਗਏ।ਜਮਨਾ ਨਦੀ ਦਾ ਜਲ ਵੀ ਭਗਵਾਨ ਜੀ ਦੀ ਚਰਨਛੋਹ ਪ੍ਰਾਪਤ ਕਰਕੇ ਹੇਠਾਂ ਵੱਲ

ਨੂੰ ਹੋ ਗਿਆ।

. ਜਦੋਂ ਵਾਸੁਦੇਵ ਜੀ ਗੋਕੁਲ ਪਹੁੰਚੇ ਤਾਂ ਉਥੇ ਯਸ਼ੋਧਾ ਮਈਆ ਦੀ ਕੁੱਖ 'ਚੋ ਇੱਕ ਲੜਕੀ ਨੇ ਜਨਮ ਲਿਆ ਪਰ ਉਹ ਇਸ ਗੱਲ ਤੋਂ ਅਣਜਾਣ ਸੀ ਕਿ ਜਨਮ ਲੈਣ ਵਾਲੀ ਲੜਕੀ ਹੈ ਜਾਂ ਲੜਕਾ।ਵਾਸੁਦੇਵ ਜੀ ਨੇ ਭਗਵਾਨ ਸ੍ਰੀ ਕ੍ਰਿਸ਼ਨ ਨੂੰ ਉਸ ਲੜਕੀ ਦੀ ਥਾਂ ਰੱਖਿਆ ਅਤੇ ਉਸ ਲੜਕੀ ਨੂੰ ਲੈ ਕੇ ਜੇਲ੍ਹ ਵਿਚ ਵਾਪਸ ਆ ਗਏ।ਜੇਲ੍ਹਖ਼ਾਨੇ ਦੇ ਦਰਵਾਜ਼ੇ ਆਪਣੇ ਆਪ ਬੰਦ ਹੋ ਗਏ।

. ਕੰਸ ਮਾਮੇ ਨੂੰ ਜਦੋਂ ਪਤਾ ਲੱਗਾ ਕਿ ਦੇਵਕੀ ਨੇ ਇੱਕ ਕੰਨਿਆਂ ਨੂੰ ਜਨਮ ਦਿੱਤਾ ਹੈ ਤਾਂ ਉਹ ਭੱਜ ਕੇ ਜੇਲ੍ਹਖ਼ਾਨੇ ਚਲਾ ਗਿਆ।ਅਜੇ ਉਹ ਉਸ ਕੰਨਿਆਂ ਨੂੰ ਪੱਥਰ 'ਤੇ ਪੱਟਕ ਕੇ ਮਾਰਨ ਹੀ ਲੱਗਾ ਸੀ ਕਿ ਉਹ ਉਸ ਦੇ ਹੱਥਾਂ ਵਿਚੋਂ ਛੁੱਟ ਕੇ ਆਕਾਸ਼ ਵਿਚ ਉੱਡ ਗਈ ਅਤੇ ਜਾਂਦੀ ਹੋਈ ਇਹ ਕਹਿ ਗਈ ਕਿ ਉਸ (ਕੰਸ) ਨੂੰ ਮਾਰਨ ਵਾਲਾ ਜਨਮ ਲੈ ਚੁੱਕਾ ਹੈ।ਇਹ ਗੱਲ ਸੁਣ ਕੇ ਕੰਸ ਬਹੁਤ ਦੁਖੀ ਹੋਇਆ ਅਤੇ ਪ੍ਰੇਸ਼ਾਨ ਰਹਿਣ ਲੱਗਾ। ਕੰਸ ਇੱਕ ਦੁਸ਼ਟ ਰਾਜਾ ਸੀ।ਉਸ ਦੇ ਰਾਜ ਵਿਚ ਬਹੁਤ ਸਾਰੇ ਦੁਸ਼ਟ-ਦੈਂਤ ਰਹਿੰਦੇ ਸਨ।ਕੰਸ ਨੇ ਇਨ੍ਹਾਂ ਸਾਰਿਆਂ ਨੂੰ ਭਗਵਾਨ ਸ੍ਰੀ ਕ੍ਰਿਸ਼ਨ ਨੂੰ ਮਾਰਨ ਲਈ ਭੇਜਿਆ ਪਰ ਉਸ ਦੀ ਕੋਈ ਚਾਲ ਸਫ਼ਲ ਨਾ ਹੋਈ।

. ਇੱਕ ਦਿਨ ਭਗਵਾਨ ਕ੍ਰਿਸ਼ਨ ਜੀ ਦੀ ਛਠੀ ਸੀ।ਉਸ ਦਿਨ ਪੂਤਨਾ ਨਾਮ ਦੀ ਰਾਕਸ਼ਣ ਗੋਕੁਲ ਪਹੁੰਚ ਗਈ। ਉਸ ਨੇ ਆਪਣੀਆਂ ਛਾਤੀਆਂ ਨੂੰ ਜ਼ਹਿਰ ਲਗਾ ਕੇ ਕ੍ਰਿਸ਼ਨ ਜੀ ਨੂੰ (ਦੁੱਧ ਪਿਲਾ ਕੇ) ਮਾਰਨਾ ਚਾਹਿਆ ਪਰ ਭਗਵਾਨ ਨੇ ਦੁੱਧ ਸਮੇਤ ਉਸ ਦੇ ਪ੍ਰਾਣਾਂ ਨੂੰ ਵੀ ਖਿੱਚ ਲਿਆ ਅਤੇ ਉਹ ਥਾਂ 'ਤੇ ਹੀ ਮਰ ਗਈ।

. ਆਪਣੇ ਪਾਲਕ ਪਿਤਾ ਨੰਦ ਬਾਬਾ ਦੇ ਘਰ ਭਗਵਾਨ ਕ੍ਰਿਸ਼ਨ ਜੀ ਵੱਧ-ਫੁੱਲ ਰਹੇ ਸਨ ਅਤੇ ਆਪਣੇ ਪਰਵਾਰ ਤੇ ਸੰਸਾਰ ਨੂੰ ਆਪਣੀਆਂ ਅਦਭੁੱਤ ਲੀਲਾਵਾਂ ਦਿਖਾ ਰਹੇ ਸਨ।ਜਦੋਂ ਉਹ ਤਿੰਨ ਸਾਲ ਦੇ ਹੋਏ ਤਾਂ ਉਨ੍ਹਾਂ ਨੇ ਨੰਦ ਬਾਬਾ ਕੋਲੋਂ ਗਊਆਂ ਚਰਾਉਣ ਦੀ ਆਗਿਆ ਮੰਗੀ ਅਤੇ ਗਊਆਂ ਨੂੰ ਲੈ ਕੇ ਜੰਗਲ ਵਿਚ ਚਲੇ ਗਏ।ਕੰਸ ਵੱਲੋਂ ਜੰਗਲ ਵਿਚ ਇੱਕ ਮਾਇਆਧਾਰੀ ਦੈਂਤ ਵਤਸਾਸੁਰ ਨੂੰ ਕ੍ਰਿਸ਼ਨ ਜੀ ਨੂੰ ਮਾਰਨ ਲਈ ਭੇਜਿਆ ਗਿਆ।ਜਦੋਂ ਉਹ (ਦੈਂਤ) ਇੱਕ ਵੱਛੇ ਦਾ ਰੂਪ ਧਾਰ ਕੇ ਭਗਵਾਨ ਜੀ ਨੂੰ ਮਾਰਨ ਲੱਗਾ ਤਾਂ ਉਹ ਉਸ ਦੀ ਨੀਅਤ ਨੂੰ ਭਾਂਪ ਗਏ ਅਤੇ ਉਸ ਨੂੰ ਸਦਾ ਦੀ ਨੀਂਦ ਸੁਆ ਦਿੱਤਾ।

. ਭਗਵਾਨ ਜੀ ਅੰਤਰਜਾਮੀ ਅਤੇ ਦਿਆਲੂ ਸਨ।ਇੱਕ ਦਿਨ ਇੱਕ ਫ਼ਲ ਵੇਚਣ ਵਾਲੀ ਫ਼ਲ ਵੇਚਦੀ ਹੋਈ ਨੰਦ ਬਾਬਾ ਦੇ ਗ੍ਰਹਿ ਵਿਖੇ ਆ ਗਈ।ਕ੍ਰਿਸ਼ਨ ਜੀ ਦਾਣਿਆਂ ਦਾ ਬੁੱਕ ਭਰ ਕੇ ਉਸ ਫ਼ਲ ਵੇਚਣ ਵਾਲੀ ਕੋਲ ਗਏ।ਨਿੱਕੇ ਹੱਥਾਂ ਦੀਆਂ ਉਂਗਲਾਂ ਵਿਚੋਂ ਦਾਣੇ ਹੇਠਾਂ ਡਿੱਗ ਪਏ। ਦਾਣੇ ਹੇਠਾਂ ਡਿੱਗ ਜਾਣ ਦੇ ਬਾਵਜੂਦ ਵੀ ਫ਼ਲ ਵੇਚਣ ਵਾਲੀ ਬੀਬੀ ਨੇ ਬਹੁਤ ਸਾਰੇ ਫ਼ਲ ਉਨ੍ਹਾਂ ਨੂੰ ਖਾਣ ਲਈ ਦੇ ਦਿੱਤੇ।ਫ਼ਲ ਵੇਚਣ ਵਾਲੀ ਜਦੋਂ ਆਪਣੇ ਘਰ ਗਈ ਤਾਂ ਉਹ ਆਪਣੀ ਟੋਕਰੀ ਨੂੰ ਦੇਖ ਕੇ ਹੈਰਾਨ ਰਹਿ ਗਈ,ਕਿਉਂਕਿ ਉਸ ਦੀ ਟੋਕਰੀ ਵਿਚ ਰਤਨ ਭਰੇ ਹੋਏ ਸਨ।

. ਰਾਜੇ ਕੰਸ ਨੇ ਬਕਾਸੁਰ,ਤ੍ਰਿਨਾਵਰਤ,ਵਿਓਮਾਸੁਰ ਅਤੇ ਧੇਨਕਾਸੁਰ ਆਦਿ ਰਾਕਸ਼ਸਾਂ ਨੂੰ ਭਗਵਾਨ ਸ੍ਰੀ ਕ੍ਰਿਸ਼ਨ ਜੀ ਨੂੰ ਮਾਰਨ ਵਾਸਤੇ ਭੇਜਿਆ ਪਰ ਉਹ ਵੀ ਭਗਵਾਨ ਜੀ ਦਾ ਕੁੱਝ ਨਹੀਂ ਵਿਗਾੜ ਸਕੇ ਅਤੇ ਸਾਰੇ ਜਣੇ ਬਿਨ ਆਈ ਮੌਤ ਮਰ ਗਏ।

. ਭਗਵਾਨ ਕ੍ਰਿਸ਼ਨ ਜੀ ਜਦੋਂ ਬੰਸਰੀ ਵਜਾਉਂਦੇ ਸਨ ਤਾਂ ਉਸ ਵਕਤ ਪੰਛੀਆਂ ਦੀ ਉਡਾਣ ਥੰਮ ਜਾਂਦੀ ਸੀ ਅਤੇ ਉਹ ਚਹਿਕਣਾ ਛੱਡ ਦਿੰਦੇ ਸਨ।ਪਸ਼ੂ ਘਾਹ ਚਰਨਾ ਛੱਡ ਦਿੰਦੇ ਸਨ।ਪੱਥਰ ਪਿਘਲ ਜਾਂਦੇ ਸਨ ਅਤੇ ਜਮਨਾ ਦਾ ਪਾਣੀ ਰੁੱਕ ਜਾਂਦਾ ਸੀ।

. ਭਗਵਾਨ ਕ੍ਰਿਸ਼ਨ ਜੀ ਨੇ ਸਦਾ ਚੰਗਿਆਈ ਦਾ ਸਾਥ ਦਿੱਤਾ ਅਤੇ ਬੁਰਾਈ ਨੂੰ ਰੱਦ ਕਰ ਦਿੱਤਾ।ਜਦੋਂ ਦੁਰਯੋਧਨ ਨੇ ਪਾਂਡਵਾਂ ਦੀ ਪਤਨੀ ਦ੍ਰੋਪਦੀ ਨੂੰ ਭਰੀ ਸਭਾ ਵਿਚ ਨਗਨ ਕਰਨਾ ਚਾਹਿਆ ਤਾਂ ਲਚਾਰ ਦ੍ਰੋਪਦੀ ਨੇ ਭਗਵਾਨ ਸ੍ਰੀ ਕ੍ਰਿਸ਼ਨ ਜੀ ਦਾ ਧਿਆਨ ਧਰ ਕੇ ਅਰਜੋਈ ਕੀਤੀ।ਉਸ ਦੀ ਅਰਜੋਈ ਨੂੰ ਸੁਣ ਕੇ ਭਗਵਾਨ ਨੇ ਕਿਰਪਾ ਕੀਤੀ ਅਤੇ ਉਸ ਦੀ ਪੈਜ ਰੱਖ ਲਈ।

. ਭਗਵਾਨ ਸ੍ਰੀ ਕ੍ਰਿਸ਼ਨ ਜੀ ਨੇ ਅਰਜਨ ਦੇ ਰੱਥ ਦਾ ਸਾਰਥੀ ਬਣ ਕੇ ਉਸ ਨੂੰ ਯੁੱਧ ਲਈ ਤਿਆਰ ਕੀਤਾ ਅਤੇ ਮਹਾਂਭਾਰਤ ਦਾ ਯੁੱਧ ਕਰਵਾ ਕੇ ਧਰਮ ਦੀ ਰਾਖੀ ਕੀਤੀ,ਕਿਉਂਕਿ ਉਨ੍ਹਾਂ ਨੇ ਅਵਤਾਰ ਹੀ ਧਰਮ ਦੀ ਰੱਖਿਆ ਕਰਨ ਲਈ ਧਾਰਿਆ ਸੀ।ਪਾਂਡਵਾਂ ਦੀ ਜਿੱਤ ਦਾ ਸਿਹਰਾ ਭਗਾਵਾਨ ਸ੍ਰੀ ਕ੍ਰਿਸ਼ਨ ਜੀ ਨੂੰ ਜਾਂਦਾ ਹੈ।

. ਇੱਕ ਦਿਨ ਭਗਵਾਨ ਸ੍ਰੀ ਕ੍ਰਿਸ਼ਨ ਜੀ ਪਿੱਪਲ ਦੀ ਛਾਵੇਂ ਬੈਠੇ ਹੋਏ ਸਨ ਕਿ ਉਸ ਸਮੇਂ ਉਥੇ ਇੱਕ ਜਰਾ ਨਾਮ ਦਾ ਸ਼ਿਕਾਰੀ ਆ ਗਿਆ।ਜਰੇ ਨੂੰ ਸ੍ਰੀ ਕ੍ਰਿਸ਼ਨ ਜੀ ਦਾ ਪੈਰ ਹਿਰਨ ਦੇ ਮੂੰਹ ਵਰਗਾ ਲੱਗਿਆ ਅਤੇ ਉਸ ਨੇ ਤੀਰ ਚਲਾ ਦਿੱਤਾ।ਇਸ ਤੀਰ ਦੇ ਲਗਦੇ ਹੀ ਭਗਵਾਨ ਜੀ ਪ੍ਰਲੋਕ ਸਿਧਾਰ ਗਏ।ਸ਼ਿਕਾਰੀ ਤੋਂ ਬਦਲਾ ਲੈਣ ਦੀ ਬਜਾਏ ਉਨ੍ਹਾਂ ਨੇ ਉਸ ਉਪਰ ਦਇਆ ਕੀਤੀ ਅਤੇ ਸਰੀਰ ਸਮੇਤ ਉਸ ਨੂੰ ਵੀ ਆਪਣੇ ਨਾਲ ਹੀ ਲੈ ਗਏ।ਮਾਤ-ਲੋਕ ਵਿਚ ਭਗਵਾਨ ਜੀ ਦੀ ਠਹਿਰ ਸਵਾ ਸੌ ਸਾਲ ਦੇ ਕਰੀਬ ਬਣਦੀ ਹੈ।

ਰਮੇਸ਼ ਬੱਗਾ ਚੋਹਲਾ
ਰਿਸ਼ੀ ਨਗਰ ਐਕਸਟੈਂਸ਼ਨ (ਲੁਧਿਆਣਾ)
ਸੰਪਰਕ :9463132719

# ਬਣੋ ਸ਼ਾਕਾ ਹਾਰੀ



-ਅਮਰੀਕ ਸਿੰਘ

**ਇਹ ਕਵਿਤਾ ਮਾਸਟਰ ਅਮਰੀਕ ਸਿੰਘ ਜੀ ਨੇ ਵਰਿਆਮ ਵਿੱਚ ਛਪੀ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਸ਼ਾਕਾਹਾਰੀ ਬਣਨ ਦੀ 'ਅਪੀਲ' ਤੋਂ ਪ੍ਰੇਰਿਤ ਹੋ ਕੇ ਲਿਖੀ ਹੈ।**

ਕੋਰੋਨਾ ਤੋਂ ਬਚਨੈ? ਬਣੋ ਸ਼ਾਕਾ ਹਾਰੀ,
ਜਿਵੇਂ ਸ਼ਾਕਾ ਹਾਰੀ ਨੇ ਸਭ ਨਾਮਧਾਰੀ।

ਤਜੋ ਮਾਸ ਮਦਿਰਾ ਨਸ਼ੇ ਸਭ ਤਿਆਗੋ,
ਇਹ ਸਭ ਜ਼ਹਿਰ ਨੇ ਅਪਣੇ ਅੰਦੀਰੀਂ ਨ ਦਾਗੋ,
ਗਈ ਸਾਨੂੰ ਸਮਝਾਈ ਗੱਲ ਇਹ ਹੈ ਸਾਰੀ।

ਬਹੁਤ ਪਹਿਲਾਂ ਹੱਥ ਧੋਣਾ ਸਾਨੂੰ ਸਿਖਾਇਆ,
ਸਫਾਈ ਦਾ ਸਾਨੂੰ ਸਬਕ ਹੈ ਪੜ੍ਹਾਇਆ,
ਰਹੋ ਅਪਣੇ ਘਰ ਨ ਵਧੇਗੀ ਬੀਮਾਰੀ।

ਬਜ਼ਾਰਾਂ ਦਾ ਖਾਣਾਂ ਵਿਵਰਜਤ ਹੈ ਕੀਤਾ,
ਨਹੀਂ ਕੂਕਾ ਜਿਸ ਪਾਣੀ ਥਾਂ ਥਾਂ ਦਾ ਪੀਤਾ,
ਗੁਰੂ ਰਾਮ ਸਿੰਘ ਪੈਜ ਸਭ ਦੀ ਸਵਾਰੀ।

ਇਹ ਸੁਚ ਸੋਧ ਰੱਖਣੀ ਤੇ ਦੋ ਗਜ ਦੀ ਦੂਰੀ,
ਜੋ ਅਜ ਕਹਿੰਦੇ ਨੇਤਾ ਬੜੀ ਹੈ ਜ਼ਰੂਰੀ,
ਗੁਰੂ ਜੀ ਨੇ ਮਰਯਾਦਾ ਕੀਤੀ ਪਿਆਰੀ।

ਗੁਰੂ-ਹੁਕਮ ਪੂਰੇ ਅਸੀਂ ਵੀ ਨਹੀਂ ਮੰਨਦੇ,
ਬੀਮਾਰੀ ਦੇ ਗਾਦ ਵਿਚ ਨੇ ਪੈ ਜਾਂਦੇ ਫੰਦੇ,
ਹੈ ਅਮਰੀਕ ਨੇ ਉਮਰ ਐਵੇਂ ਗੁਜ਼ਾਰੀ।

ਐਲਨਾਂਬਾਦ

ਸੰਪਰਕ: 8307290412

# ਦੋ ਗ਼ਜ਼ਲਾਂ

-ਡਾ. ਹਰਨੇਕ ਸਿੰਘ ਕੋਮਲ



: 1 :

ਮੌਸਮ ਨੇ ਕੀ ਕੀਤਾ ਕਾਰਾ।
ਹਉਕੇ ਭਰਦਾ ਗੁਲਸ਼ਨ ਸਾਰਾ।

ਮੁੱਠੀ ਵਿੱਚੋਂ ਕਿਰਦਾ ਜਾਵੇ,
ਮੋਹ-ਮੁਹੱਬਤ, ਭਾਈਚਾਰਾ।

ਘਰ ਦੀ ਨਾ ਪਰਿਭਾਸ਼ਾ ਸਮਝੇ,
ਵਿਹੜਾ ਹੈ ਹੁਣ ਆਪ-ਮੁਹਾਰਾ।

ਦਿਲ ਦਾ ਦਰਦ ਛੁਪਾ ਕੇ ਹੱਸੇ,
ਲਗਦਾ ਹੈ ਉਹ ਸ਼ਖ਼ਸ ਪਿਆਰਾ।

ਸੱਚੀ-ਸੁੱਚੀ ਸੋਚ ਜੇ ਹੋਵੇ,
ਬਣਦਾ ਜੀਵਨ ਨਿਰਮਲ ਧਾਰਾ।

ਮਾਨਸਰੋਵਰ ਛੱਡ ਜਾਏਗਾ,
ਮੋਤੀ ਚੁਗਦਾ ਹੰਸ ਵਿਚਾਰਾ।

: 2 :

ਧਰਤੀ ਦਾ ਸ਼ਿੰਗਾਰ ਬੜੇ ਨੇ,
ਧਰਤੀ ਉੱਤੇ ਭਾਰ ਬੜੇ ਨੇ।

ਧਰਮ ਉਡਾਰੀ ਮਾਰ ਗਿਆ ਹੈ,
ਧਰਮ ਦੇ ਠੇਕੇਦਾਰ ਬੜੇ ਨੇ।

'ਘੁੱਗੀ' ਬੈਠੀ ਥਰਥਰ ਕੰਬੇ,
ਧਰਤੀ 'ਤੇ ਹੱਥਿਆਰ ਬੜੇ ਨੇ।

ਦਾਗੀ ਨੇਤਾ ਕੁਰਸੀ ਬਣਿਆ,
ਨੇਤਾ ਦੇ ਗਲ ਹਾਰ ਬੜੇ ਨੇ।

ਘਰ ਨੂੰ ਜੰਦਰਾ ਲਾ ਕੇ ਰੱਖਣਾ,
ਫਿਰਦੇ ਪਹਿਰੇਦਾਰ ਬੜੇ ਨੇ।

ਨੰਗੇ ਪੈਰ ਨੇ ਤੇਰੇ ਕੋਮਲ,
ਰਸਤੇ ਵਿੱਚ ਅੰਗਿਆਰ ਬੜੇ ਨੇ।

—ਸੰਪਰਕ 93177-61414

# ਗੁਰਮੁਖ ਤਾਂ ਕਹਿਲਾਏਂਗਾ

*—ਸੁਖਵਿੰਦਰ ਸਿੰਘ ਲਾਇਲ*



ਇਕ ਦਿਨ ਦਰਸ਼ਨ ਗਿਆ ਮੈਂ ਕਰਨੇ
ਨਵਾਂ ਸੂਟ ਸਵਾਇਆ।
ਕਰ ਰੀਵਾਇਵ ਕੜਕ ਮੈਂ ਕੀਤਾ
ਪਰਫਿਊਮ ਵੀ ਮਹਿੰਗਾ ਲਾਇਆ।
ਸ਼ੀਸ਼ੇ ਮੂਹਰੇ ਲਾ ਕੇ ਘੰਟਾ
ਪੱਗ ਟੌਹਰ ਨਾਲ ਬੰਨੀ।
ਬਾਪੂ ਆਖੇ ਮਾਲਾ ਲੈ ਜਾ
ਮੈਂ ਖਿਸਕਾ ਗਿਆ ਕੰਨੀਂ।
ਸੇਵਕ ਨਾਲ ਗੱਲ ਸਿੱਧੀ ਸਾਡੀ
ਜਾ ਕੇ ਫੋਨ ਖੜਕਾਵਾਂਗੇ।
ਲਾਇਨ-ਲੂਨ 'ਚ ਮੈਂ ਨਹੀਂ ਲਗਦਾ
ਸਿੱਧਾ ਈ ਕੋਠੀ ਜਾਵਾਂਗੇ।

ਜੇ ਸੰਗਤ ਵਿੱਚ ਜਾਣਾ ਪੈ ਗਿਆ
ਮੈਨੂੰ ਦਰਸ਼ਨ ਕਰਨੇ ਨੂੰ ।
ਮੱਥਾ ਟੇਕ ਕੇ ਉੱਪਰ ਸਟੇਜੀਂ
ਮਿੰਟ ਨਹੀਂ ਲਾਉਣਾ ਚੜਨੇ ਨੂੰ।
ਸਤਿਗੁਰੂ ਜੀ ਦੇ ਪਿੱਛੇ ਬੈਠ ਕੇ
ਕੈਮਰੇ ਵਿੱਚ ਮੈਂ ਆਊਂਗਾ।
ਮੈਂ ਹੀ ਗੁਰੂ ਦੇ ਸਭ ਤੋਂ ਨੇੜੇ
ਤਾਹੀਓਂ ਜਾਣਿਆ ਜਾਊਂਗਾ।

ਸੇਵਾ ਕਰਨ ਨੂੰ ਹੋਰ ਬਥੇਰੇ
ਮੈਂ ਕੀ ਲੈਣੀ ਕਰਕੇ।
ਸਤਿਗੁਰੂ ਜੀ ਮੈਨੂੰ ਹੱਸ ਬੁਲਾਂਦੇ
ਕੀ ਲੈਣਾ ਉੱਠ ਤੜਕੇ?
ਇਹੋ ਜਿਹੀਆਂ ਸੋਚਾਂ ਵਿੱਚ ਡੁੱਬਿਆ
ਵੱਖਰੀ ਲੋਰ 'ਚ ਫਿਰਦਾ ਸੀ।
ਜੇ ਕੋਈ ਆਖੇ ਪਿੱਛੇ ਬਹਿ ਜਾ
ਵਾਂਗ ਜਨੌਰਾਂ ਚਿੜਦਾ ਸੀ।

ਇੱਕ ਵਾਰੀ ਇਕ ਗੁਰੂ ਪਿਆਰੇ
ਮੈਨੂੰ ਇਹ ਸਮਝਾਇਆ।
ਭਲਿਆ ਲੋਕਾ ਕਿੱਥੇ ਫਿਰਦਾਂ
ਗੁਰੂ ਨੂੰ ਫਿਰੇਂ ਭੁਲਾਇਆ ?
ਗੁਰੂ ਪਿਆਰੇ ਗੁਰੂ ਦਾ ਮੁੱਖੜਾ
ਵੇਖ ਵੇਖ ਹੀ ਜਿਉਂਦੇ ਨੇ।
ਲੇਲੜੀਆਂ ਕੱਢਦੇ ਸਿੱਖ ਵੇਖੇ
ਜਾਂ ਗੁਰੂ ਮੂੰਹ ਭੁਆਉਂਦੇ ਨੇ।
'ਤੇਰਾ ਮੁਖ ਸੁਹਾਵਾ ਜੀਉ'
ਗੁਰੂ ਅਰਜਨ ਫਰਮਾਉਂਦੇ ਨੇ।

ਤੂੰ ਜਾ ਗੁਰੂ ਦੇ ਪਿੱਛੇ ਬਹਿਨਾਂ
ਕਿਥੋਂ ਗੁਰ-ਮੁਖ ਹੋਇਆ ?
ਨਾ ਕੋਈ ਤੇਰੀ ਡਿਊਟੀ ਲੱਗੀ
ਨਾ ਹੁਕਮ ਗੁਰੂ ਦਾ ਹੋਇਆ।
ਸੱਚੋ-ਸੱਚ ਕਮਾਏਂਗਾ
ਤਾਂ ਸੱਚਾ- ਪਿੜ ਮੱਲੇਂਗਾ।
ਫੋਕੀ ਆਕੜ ਛੱਡ ਦੇ ਕਾਕਾ
ਨਹੀਂ ਡਾਢੇ ਦੁੱਖ ਝੱਲੇਂਗਾ।

ਜੇ ਭਾਈ ਗੁਰੂ ਦੁਆਰੇ ਆਉਣਾ
ਕਾਰਜ- ਗੁਰੂ ਦਾ ਹੁਕਮ ਕਮਾਉਣਾ।
ਪਿਛੋਂ ਆਇਆਂ ਪਿੱਛੇ ਬਹਿਣਾਂ
ਹੋਇ ਨਿਮਾਣਾ ਜਗ ਵਿੱਚ ਰਹਿਣਾ।
ਆਪਣਾ ਆਪ ਵਿਖਾਉਣਾ ਛੱਡ ਦੇ
ਹਰੀ ਦਾ ਨਾਮ ਧਿਆਲਾ।
ਸਫਲ ਦਰਸ ਹੈ ਇਹੀ ਪਿਆਰੇ
ਮਰ-ਜੀਵਣ ਪਦਵੀ ਪਾ ਲਾ।

ਓਏ-ਭਾਂਡੇ ਮਾਂਝ ਮਨ ਨਿਰਮਲ ਹੋਵੇ
ਝਾੜ ਜੋੜੇ ਦੁੱਖ ਨੱਸਣਗੇ।
ਹੱਥੀਂ ਕਾਰ ਜੋ ਕਰਨਗੇ ਆ ਕੇ
ਉੱਜੜੇ-ਪੁੱਜੜੇ ਵੱਸਣਗੇ।
ਕੱਪੜਿਆਂ ਤੇ ਮਨ ਦੀ ਮਾਂਡੀ
ਇੱਕ ਦਿਨ ਕਾਕਾ ਲੱਥ ਜਾਣੀ ਏ।
ਚੌਧਰ-ਚੂਧਰ,ਆਕੜ - ਵਾਕੜ
ਏਸੇ ਦੁਨੀਆਂ ਰੱਖ ਜਾਣੀ ਏਂ।

ਸਤਿਗੁਰੂ ਜੀ ਦੇ ਘਰ ਦੀ ਸੇਵਾ
ਪ੍ਰੈਕਟੀਕਲੀ ਕਮਾਇਆ ਕਰ।
ਛੱਡ ਦਲਿੱਦਰ ਨੀਂਦਰ ਵਾਲਾ
ਤੜਕੇ ਉੱਠ ਕੇ ਨਹਾਇਆ ਕਰ।
ਕਰ ਅਰਦਾਸ ਮਾਰ ਚੌਂਕੜਾ
ਗੁਰੂ ਦਾ ਨਾਮ ਧਿਆਇਆ ਕਰ।
ਤਾਂ ਹੀ ਗੁਰੂ ਤੈਨੂੰ ਖੁਸ਼ੀਆਂ ਬਖਸ਼ੂ
ਆਪਣੇ ਨਿਕਟ ਲਿਆਏਗਾ।
ਮਨਮੁਖੀਆਂ ਚੋਂ ਨਿੱਕਲ ਬੰਦਾ
ਗੁਰਮੁਖ- ਤਾਂ ਕਹਿਲਾਏਗਾ।

ਸੰਪਰਕ 9815377811

ਕਵਿਤਾ

# ਕਿਹੜਾ ਨਵਾਂ ਕੋਰੋਨਾ ਆਇਆ

-ਰਾਜਿੰਦਰ ਪਰਦੇਸੀ

ਸੁਣ ਲੈ ਭਾਈ ਸੁਣ ਲੈ ਭਾਈ,
ਐਵੇਂ ਕਾਹਨੂੰ ਚਿੱਤ ਭੁਲਾਇਆ।
ਸਦੀਆਂ ਤੋਂ ਇਸ ਦੀ ਸਰਦਾਰੀ,
ਕਿਹੜਾ ਨਵਾਂ ਕੋਰੋਨਾ ਆਇਆ।

ਧਰਮ ਇੱਥੇ ਖੂੰਖਾਰ ਕੋਰੋਨਾ,
ਮਜ਼ਹਬੀ ਕਾਰੋਬਾਰ ਕੋਰੋਨਾ,
ਪਾਲਾਂ ਬੰਨ, ਜਾਤਾਂ ਪਾਤਾਂ ਦਾ,
ਜ਼ਹਿਰ ਸਦਾ ਇਸ ਨੇ ਵਰਤਾਇਆ,
ਸਦੀਆਂ ਤੋਂ ਇਸ ਦੀ ਸਰਦਾਰੀ,
ਕਿਹੜਾ ਨਵਾਂ ਕੋਰੋਨਾ ਆਇਆ।

ਰੋਜ਼ੀ ਲਈ ਪਰਵਾਸ ਕੋਰੋਨਾ,
ਪੂਜਾ, ਅੰਧ ਵਿਸ਼ਵਾਸ਼ ਕੋਰੋਨਾ,
ਧੋਖੇਬਾਜ਼ੀ, ਵਲਛਲ ਵਲਛਲ,
ਕਦ ਕਦ ਨਹੀਂ ਕੋਰੋਨਾ ਛਾਇਆ,
ਸਦੀਆਂ ਤੋਂ ਇਸ ਦੀ ਸਰਦਾਰੀ,
ਕਿਹੜਾ ਨਵਾਂ ਕੋਰੋਨਾ ਆਇਆ।

ਨਕਲੀ ਦੁੱਧ ਤੇ ਦਹੀਂ ਕੋਰੋਨਾ,
ਕਿੱਥੇ ਕਿੱਥੇ ਹੈ ਨਹੀਂ ਕੋਰੋਨਾ,
ਪਹਿਲਾਂ ਵੀ ਇਹ ਜਾਨ ਦਾ ਖੌਅ ਸੀ,
ਹੁਣ ਵੀ ਸਿਰ ਤੇ ਮੌਤ ਦਾ ਸਾਇਆ,
ਸਦੀਆਂ ਤੋਂ ਇਸ ਦੀ ਸਰਦਾਰੀ,
ਕਿਹੜਾ ਨਵਾਂ ਕੋਰੋਨਾ ਆਇਆ।

ਬੈਂਕਾਂ ਦੇ ਵਿਚ ਦਰਜ਼ ਕੋਰੋਨਾ,
ਕਿਰਸਾਨੀ ਸਿਰ ਕਰਜ਼ ਕੋਰੋਨਾ,
ਜ਼ਹਿਰਾਂ ਪੀਵਣ, ਰੁੱਖੀਂ ਲਟਕਣ,
ਇਹ ਕੋਰੋਨਾ ਕੀ ਬਾਹਰ ਦਾ ਜਾਇਆ?
ਮੁੱਦਤ ਤੋਂ ਇਸ ਦੀ ਸਰਦਾਰੀ,
ਕਿਹੜਾ ਨਵਾਂ ਕੋਰੋਨਾ ਆਇਆ।

ਡੇਰਾਵਾਦ ਦਾ ਰਾਜ ਕੋਰੋਨਾ,
ਘਾਤਕ ਬੇ-ਆਵਾਜ਼ ਕੋਰੋਨਾ,
ਸਰਕਾਰਾਂ ਪ੍ਰਫੁੱਲਤ ਕੀਤਾ,
ਨੰਗਾ, ਗੰਦਾ, ਨਾਚ ਨਚਾਇਆ,
ਮੁੱਦਤ ਤੋਂ ਇਸ ਦੀ ਸਰਦਾਰੀ,
ਕਿਹੜਾ ਨਵਾਂ ਕੋਰੋਨਾ ਆਇਆ।

ਰਾਜਨੀਤੀ ਵਿਚਕਾਰ ਕੋਰੋਨਾ,
ਦੋ-ਧਾਰੀ ਤਲਵਾਰ ਕੋਰੋਨਾ,
ਅਕਲਾਂ, ਸੋਚਾਂ, ਨੂੰ ਵੱਢ ਟੁੱਕ ਕੇ,
ਮੁਲਕ ਨੂੰ ਮੌਤ ਦੇ ਮੂੰਹ ਵਿਚ ਪਾਇਆ,
ਮੁੱਦਤ ਤੋਂ ਇਸ ਦੀ ਸਰਦਾਰੀ,
ਕਿਹੜਾ ਨਵਾਂ ਕੋਰੋਨਾ ਆਇਆ।

ਹੱਥ ਧੁਆ ਧੁਆ ਕੇ ਮੱਤ ਮਾਰੀ,
ਸਭ ਦੇ ਮੂੰਹ ਤੇ ਛਿੱਕਲੀ ਚਾੜ੍ਹੀ,
ਅੰਦਰੀਂ ਤਾੜੇ ਭੁੱਖੇ ਭਾਣੇ,
ਸਬਰ ਗਿਆ ਐਦਾਂ ਆਜ਼ਮਾਇਆ,
ਮੁੱਦਤ ਤੋਂ ਇਸ ਦੀ ਸਰਦਾਰੀ,
ਕਿਹੜਾ ਨਵਾਂ ਕੋਰੋਨਾ ਆਇਆ।

ਦਿਨ ਨੂੰ ਕੋਰੋਨਾ ਰਾਤ ਕੋਰੋਨਾ,
ਬਣ ਗਈ ਇੱਕ ਜਮਾਤ ਕੋਰੋਨਾ,
'ਪਰਦੇਸੀ' ਮਜ਼ਦੂਰਾਂ ਨੂੰ ਇਸ,
ਭੁੱਖਿਆਂ ਰੇਲਾਂ ਹੇਠ ਮਰਾਇਆ,
ਮੁੱਦਤ ਤੋਂ ਇਸ ਦੀ ਸਰਦਾਰੀ,
ਕਿਹੜਾ ਨਵਾਂ ਕੋਰੋਨਾ ਆਇਆ।

ਸੁਣ ਲੈ ਭਾਈ ਸੁਣ ਲੈ ਮਾਈ,
ਐਵੇਂ ਕਾਹਨੂੰ ਚਿੱਤ ਭੁਲਾਇਆ,
ਸਦੀਆਂ ਤੋਂ ਇਸ ਦੀ ਸਰਦਾਰੀ,
ਕਿਹੜਾ ਨਵਾਂ ਕੋਰੋਨਾ ਆਇਆ।

ਸੰਪਰਕ: 9780213351

# ਖ਼ੁਦਾ ਆਪ ਬੋਲਦਾ ਹੈ ਬੱਚੇ ਦੀ ਆਜ਼ਾਨ ਵਿੱਚ

## ਅਵੀਤਾਜ ਲਈ ਜਨਮਦਿਨ ਮੁਬਾਰਕ ਕਵਿਤਾ

-ਪ੍ਰੋ. ਕੁਲਵੰਤ ਔਜਲਾ

ਜ਼ਜ਼ਬੇ ਜਗਾਉਣ ਤੇ ਉਡਾਉਣ ਆਸਮਾਨ ਵਿੱਚ
ਖ਼ਾਬ ਤੇ ਰਬਾਬ ਹੁੰਦੇ ਤੋਤਲੀ ਜ਼ੁਬਾਨ ਵਿੱਚ।

ਬੱਚਾ ਹੋਵੇ ਘਰ ਲੋੜ ਭਾਸਦੀ ਨਹੀਂ ਸਾਜ਼ ਦੀ
ਰੱਬ ਰੱਬ ਕਰਨ ਵਾਲੇ ਰਸਮੀ ਰਿਆਜ਼ ਦੀ
ਅਰਸ਼ਾਂ ਦਾ ਨੂਰ ਹੁੰਦਾ ਨਿੱਕੇ ਭਗਵਾਨ ਵਿੱਚ
ਖ਼ਾਬ ਤੇ ਰਬਾਬ ਹੁੰਦੇ ਤੋਤਲੀ ਜ਼ੁਬਾਨ ਵਿੱਚ।

ਰੀਝਾਂ ਚਾਅ ਖੇੜੇ ਅਰਮਾਨ ਰਹਿੰਦਾ ਵੰਡਦਾ
ਰਾਗੀ ਤੇ ਰਬਾਬੀ ਜਾਪੇ ਪੂਰੇ ਬ੍ਰਹਿਮੰਡ ਦਾ
ਅੰਤਾਂ ਦਾ ਜ਼ੋਰ ਹੁੰਦਾ, ਨਿੱਕੀ ਜੇਹੀ ਜਾਨ ਵਿੱਚ
ਖ਼ਾਬ ਤੇ ਰਬਾਬ ਹੁੰਦੇ ਤੋਤਲੀ ਜ਼ੁਬਾਨ ਵਿੱਚ।

ਬੱਚੇ ਨਾਲ ਖੇਡ ਖੇਡ ਬੱਚੇ ਬਣ ਜਾਈਦਾ
ਜੂਠਾ ਮੂਠਾ ਸਭ ਕੁਝ ਬੱਚੇ ਬਣ ਖਾਈਦਾ
ਖ਼ੌਰੇ ਕਿੰਨਾ ਨਿਹੁੰ ਹੁੰਦਾ ਨੰਨ੍ਹੇ ਜੇਹੇ ਨਾਦਾਨ ਵਿੱਚ
ਖ਼ਾਬ ਤੇ ਰਬਾਬ ਹੁੰਦੇ ਤੋਤਲੀ ਜ਼ੁਬਾਨ ਵਿੱਚ।

ਬਿਰਧ ਬੁਢਾਪਿਆਂ ਦੀ ਰੂਹ ਹੁੰਦੇ ਬੱਚੜੇ
ਸੁਪਨਿਆਂ ਦੀ ਕਾਵਿਮਈ ਜੂਹ ਹੁੰਦੇ ਬੱਚੜੇ
ਬੱਚਿਆਂ ਤੋਂ ਵੱਡਾ ਹੋਰ ਕੁਝ ਨਹੀਂ ਜਹਾਨ ਵਿੱਚ
ਖ਼ਾਬ ਤੇ ਰਬਾਬ ਹੁੰਦੇ ਤੋਤਲੀ ਜ਼ੁਬਾਨ ਵਿੱਚ।

ਅੜੀਆਂ ਵੀ ਕਰਦਾ ਤੇ ਮਰਜ਼ੀਆਂ ਪੁਗਾਂਵਦਾ
ਸੁਰ, ਲੈਅ, ਤਾਲ ਵਿੱਚ ਅਥਰੂ ਵਹਾਂਵਦਾ
ਅਜ਼ੀਬ ਸੁਆਦ ਹੁੰਦਾ ਮੋਹ-ਮਿਸ਼ਠਾਨ ਵਿੱਚ
ਖ਼ਾਬ ਤੇ ਰਬਾਬ ਹੁੰਦੇ ਤੋਤਲੀ ਜ਼ੁਬਾਨ ਵਿੱਚ।

ਬੱਚੇ ਦਾ ਸਵਰਗ ਮਿੱਠੀ ਮਾਂ ਵਾਲੀ ਗੋਦੜੀ
ਜੀਊਂਦੇ ਰਹਿਣ ਬੱਚੇ ਸਾਡੀ ਏਹੋ ਜੋਦੜੀ
ਖ਼ੁਦਾ ਆਪ ਬੋਲਦਾ ਬੱਚੇ ਦੀ ਆਜ਼ਾਨ ਵਿੱਚ
ਖ਼ਾਬ ਤੇ ਰਬਾਬ ਹੁੰਦੇ ਤੋਤਲੀ ਜ਼ੁਬਾਨ ਵਿੱਚ।

# ਦਿਨ ਮੁੜ ਮੋੜਾ ਪਾਉਣਗੇ

-ਪ੍ਰੋ. ਕੁਲਵੰਤ ਔਜਲਾ

ਹੋ ਨਾ ਉਦਾਸ ਦਿਨ ਮੁੜ ਮੋੜਾ ਪਾਉਣਗੇ
ਤੂਤਾਂ, ਨਿੰਮਾਂ, ਅੰਬਾਂ ਉੱਤੇ ਪੰਛੀ ਚਹਿਚਹਾਉਣਗੇ।

ਆਏਗੀ ਬਹਾਰ ਖੇੜੇ, ਖ਼ੁਸ਼ੀਆਂ ਤੇ ਖ਼ਾਬ ਲੈ ਕੇ
ਤਿਤਲੀਆਂ ਤੇ ਭੰਵਰੇ ਬਸੰਤ ਰਾਗ ਗਾਉਣਗੇ।

ਸੱਜਰੇ ਸਿਆੜਾਂ ਦੀ ਸੁਗੰਧ ਮਹਿਕ ਉੱਠੇਗੀ
ਪੁੱਤਾਂ ਜੇਹੀਆਂ ਪੈਲੀਆਂ ਕਿਸਾਨ ਜਦੋਂ ਵਾਹੁਣਗੇ।

ਸੁਰ, ਲੈਅ, ਤਾਲ ਦਾ ਸੁਮੇਲ ਖ਼ੂਬ ਪੰਘਰੂ
ਹੋ ਕੇ ਇਕੱਠੇ ਸਾਜ਼ ਸੰਦ ਗੁਣਗੁਣਾਉਣਗੇ।

ਗੂੰਜੇਗੀ ਆਵਾਜ਼ ਹੱਕ, ਸੱਚ, ਇਨਸਾਫ਼ ਲਈ
ਕੁਰਸੀਆਂ ਕਾਨੂੰਨ ਦੇਖੀਂ ਕਿੱਦਾਂ ਘਬਰਾਉਣਗੇ।

ਮੌਲਿਕ ਸੁਨੇਹੇ ਲੈ ਕੇ ਆਏਗੀ ਸਵੇਰ ਰੋਜ਼
ਮਿਟੂ ਅੰਧਕਾਰ ਅਤੇ ਚਾਨਣ ਮੁਸਕਰਾਉਣਗੇ।

ਕਲਮਕਾਰ, ਕਿਰਤੀ, ਕਿਸਾਨ ਅਤੇ ਕਾਫ਼ਿਲੇ
ਖ਼ਾਬਾਂ ਦੀਆਂ ਮਾਨਵੀ ਪਨੀਰੀਆਂ ਉਗਾਉਣਗੇ।

ਬੋਲਣਗੇ ਅੱਖਰ ਅਤੇ ਪੁੰਗਰੂ ਉਮੀਦ ਨਵੀਂ
ਕੋਮਲ ਜੇਹੇ ਹੱਥ ਜਦੋਂ ਕਲਮਾਂ ਚਲਾਉਣਗੇ।

ਜਨ-ਵਿਦਰੋਹ ਦੀਆਂ ਲਹਿਰਾਂ ਦਾ ਆਗ਼ਾਜ਼ ਹੋਊ
ਮਾਨਵੀ ਆਜ਼ਾਦੀਆਂ ਦੇ ਮੁੱਦੇ ਗਰਮਾਉਣਗੇ।

ਮਰਮਰੀ ਮੁਹੱਬਤਾਂ ਦੀ ਮਹਾਂਮਾਰੀ ਮੁੱਕੇਗੀ
ਪੁਸਤਕਾਂ ਦੇ ਨਾਲ ਲੋਕੀਂ ਘਰਾਂ ਨੂੰ ਸਜਾਉਣਗੇ।

ਚਲੋ ਰਲ ਮਿਲ ਕੇ ਬਚਾਈਏ ਹਰਿਆਵਲਾਂ
ਬਚਣਗੇ ਉਹ ਜਿਹੜੇ ਨੇਹਮਤਾਂ ਬਚਾਉਣਗੇ।

ਸਿਰਜਣਾ ਕੇਂਦਰ
ਵਿਰਸਾ ਵਿਹਾਰ, ਕਪੂਰਥਲਾ।
ਸੰਪਰਕ: 84377-88856



# ਰੋਣਾ ਵੀ ਸਿਹਤ ਲਈ ਚੰਗਾ ਹੈ

*ਡਾ: ਹਰਸ਼ਿੰਦਰ ਕੌਰ, ਐਮ.ਡੀ.*

ਜ਼ਰਾ ਜਿੰਨੀ ਗੱਲ ਉੱਤੇ ਫਿੱਸ ਪੈਣਾ ਵੀ ਕਿਸੇ ਕਿਸੇ ਦਾ ਕਿਰਦਾਰ ਹੁੰਦਾ ਹੈ। ਕੋਈ ਵੱਡੇ ਤੋਂ ਵੱਡੇ ਸਦਮੇ ਨੂੰ ਵੀ ਹੰਝੂ ਕੱਢੇ ਬਗ਼ੈਰ ਜਰ ਜਾਂਦਾ ਹੈ।

ਇਸ ਦਾ ਮਤਲਬ ਇਹ ਬਿਲਕੁਲ ਨਹੀਂ ਹੈ ਕਿ ਕੋਈ ਇਕ ਜਣਾ ਦੂਜੇ ਤੋਂ ਮਾਨਸਿਕ ਪੱਖੋਂ ਵੱਧ ਜਾਂ ਘੱਟ ਤਾਕਤਵਾਰ ਹੈ। ਕਈ ਵਾਰ ਬਿਲਕੁਲ ਨਾ ਰੋਣ ਵਾਲੇ ਅਤੇ ਲੋਕਾਂ ਵਿਚ ਬੜੀ ਮਕਬੂਲ ਸ਼ਖ਼ਸੀਅਤ ਵਾਲੇ ਵੀ ਖ਼ੁਦਕੁਸ਼ੀ ਕਰ ਜਾਂਦੇ ਹਨ ਤੇ ਦੂਜੇ ਪਾਸੇ ਜ਼ਰਾ ਜਿੰਨੀ ਗੱਲ ਉੱਤੇ ਰੋਣ ਵਾਲੇ ਕਈ ਵਾਰ ਔਖਾ ਸਮਾਂ ਸੌਖਿਆਂ ਪਾਰ ਕਰ ਜਾਂਦੇ ਹਨ।

ਇਹ ਵੇਖਣ ਵਿਚ ਆਇਆ ਹੈ ਕਿ ਜ਼ਿਆਦਾਤਰ ਰੋਣਾ ਆਪਣੀ ਗੱਲ ਨਾਲੋਂ ਹੋਰਨਾਂ ਕਰਕੇ ਵੱਧ ਆਉਂਦਾ ਹੈ। ਆਪਣੀ ਔਖਿਆਈ ਨਾਲੋਂ ਦੂਜੇ ਦਾ ਸੁਖ ਜਰਨਾ ਜ਼ਿਆਦਾ ਔਖਾ ਹੁੰਦਾ ਹੈ। ਇਸੇ ਲਈ ਬਹੁਤੇ ਲੋਕ ਲੁਕ ਛਿਪ ਕੇ ਰੋਂਦੇ ਅਤੇ ਮਨ ਅੰਦਰਲੀ ਭੜਾਸ ਕੱਢ ਲੈਂਦੇ ਹਨ, ਪਰ ਕੁੱਝ ਸਾਰਿਆਂ ਦੇ ਸਾਹਮਣੇ ਹੀ ਦੂਜੇ ਲਈ ਮਾੜੀ ਸ਼ਬਦਾਵਲੀ ਬੋਲ ਕੇ ਸੀਨੇ ਵਿਚ ਠੰਡ ਪਾ ਲੈਂਦੇ ਹਨ।

ਗੱਲ ਦਰਅਸਲ ਆਪਣੇ ਮਨ ਨੂੰ ਸਮਝਾਉਣ ਦੀ ਹੁੰਦੀ ਹੈ। ਹਰ ਕਿਸੇ ਦਾ ਆਪੋ ਆਪਣਾ ਸਮਾਂ ਹੁੰਦਾ ਹੈ। ਕਦੇ ਨਿਵਾਣ, ਕਦੇ ਚੜ੍ਹਾਈ।

ਕਿਸੇ ਨੇ 11 ਸਾਲਾਂ ਉੱਤੇ ਕਮਾਈ ਕਰਨੀ ਸ਼ੁਰੂ ਕਰ ਦਿੱਤੀ ਤਾਂ ਉਸ ਕੋਲ ਛੇਤੀ ਵਾਧੂ ਪੈਸਾ ਆ ਗਿਆ ਪਰ ਉਸ ਦੀ ਕੰਪਨੀ ਦਾ ਦੀਵਾਲਾ ਉਦੋਂ ਨਿਕਲ ਗਿਆ ਜਦੋਂ ਉਹ ਹਾਲੇ 45 ਸਾਲਾਂ ਦਾ ਸੀ। ਕਿਸੇ ਹੋਰ ਕੋਲ 45 ਸਾਲਾਂ ਉੱਤੇ ਵੱਡੀ ਕਾਰ ਆਈ ਤੇ ਉਸ ਦਾ ਜਵਾਨ ਪੁੱਤਰ ਉਸ ਕਾਰ ਨੂੰ ਚਲਾਉਂਦਾ ਐਕਸੀਡੈਂਟ ਵਿਚ ਮਾਰਿਆ ਗਿਆ।

ਕਹਿਣ ਦਾ ਭਾਵ ਇਹ ਹੈ ਕਿ ਅਮਰੀਕਾ ਤੇ ਭਾਰਤ ਵਿਚਲੇ ਵਕਤ ਦੇ ਫ਼ਰਕ ਸਦਕਾ ਕੋਈ ਦਿਨ ਵੇਲੇ ਕੰਮ ਕਰ ਰਿਹਾ ਹੈ ਤਾਂ ਦੂਜਾ ਉਸੇ ਵੇਲੇ ਵਕਤ ਦੀ ਉਲਟ ਫੇਰ ਕਰਕੇ ਸੌਂ ਰਿਹਾ ਹੁੰਦਾ ਹੈ। ਸੋ ਕਿਸੇ ਦੂਜੇ ਦੀ ਤਕਦੀਰ ਨਾਲ ਆਪਣੀ ਮੇਚੀ ਨਹੀਂ ਜਾ ਸਕਦੀ।

ਕੋਈ 100 ਸਾਲ ਤਕ ਜੀਅ ਲੈਂਦਾ ਹੈ ਤੇ ਕੋਈ 16 ਵਰ੍ਹਿਆਂ 'ਤੇ ਕੂਚ ਕਰ ਜਾਂਦਾ ਹੈ। ਕਿਸੇ ਦੀ ਕੋਈ ਪਛਾਣ, ਕਿਸੇ ਦਾ ਕੋਈ ਰੁਤਬਾ, ਕੋਈ ਸਾਰੀ ਉਮਰ ਹੱਥ ਅੱਡਦਾ ਰਹਿ ਜਾਂਦਾ ਹੈ ਤੇ ਕੋਈ ਅਣਪਛਾਤੀ ਲਾਸ਼ ਬਣ ਜਾਂਦਾ ਹੈ।

ਸਪਸ਼ਟ ਹੋ ਗਿਆ ਕਿ ਕਿਸੇ ਹੋਰ ਸਦਕਾ ਰੋਣਾ ਬੇਵਕੂਫ਼ੀ ਹੈ। ਕਿਸੇ ਹੋਰ ਦੀ ਪ੍ਰਾਪਤੀ ਉੱਤੇ ਆਪਣਾ ਲਹੂ ਸਾੜ ਕੇ ਕੁੱਝ ਹਾਸਲ ਨਹੀਂ ਹੁੰਦਾ।

ਕੁਦਰਤ ਨੇ ਇਨਸਾਨ ਨੂੰ ਬਹੁਤ ਕਮਾਲ ਦੀ ਆਦਤ ਬਖ਼ਸ਼ੀ ਹੈ-'ਰੋਣਾ'! ਇਸ ਨਾਲ ਬੇਅੰਤ ਫ਼ਾਲਤੂ ਦੇ ਜਜ਼ਬਾਤ, ਜੋ ਦਿਮਾਗ਼ ਨੂੰ ਜਕੜ ਕੇ ਬੈਠੇ ਹੁੰਦੇ ਹਨ, ਹੰਝੂਆਂ ਰਾਹੀਂ ਵਹਿ ਕੇ ਦਿਮਾਗ਼ ਦੀ ਸਫ਼ਾਈ ਕਰ ਦਿੰਦੇ ਹਨ।

ਜੰਮਣ ਸਮੇਂ ਦਾ ਰੋਣਾ ਸਾਡੇ ਫੇਫੜੇ ਸਾਫ਼ ਕਰਦਾ ਹੈ। ਕੁੱਝ ਵੱਡੇ ਹੋ ਜਾਣ ਉੱਤੇ ਸਾਡੀਆਂ ਜ਼ਿੱਦਾਂ ਪੂਰੀਆਂ ਕਰਵਾ ਦਿੰਦਾ ਹੈ ਅਤੇ ਹੋਰ ਵੱਡੇ ਹੋ ਕੇ ਮਗਰਮੱਛ ਦੇ ਹੰਝੂ ਹੋਣ ਤੇ ਭਾਵੇਂ ਅਸਲ ਦੇ, ਕਿਸੇ ਨਾ ਕਿਸੇ ਕੰਮ ਤਾਂ ਆਉਂਦੇ ਹੀ ਹਨ।

ਕੁੱਝ ਮਨੋਗਿਵਿਆਨੀ ਤਾਂ ਇੱਥੋਂ ਤੱਕ ਕਹਿ ਚੁੱਕੇ ਹਨ ਕਿ ਜੇ ਉੱਕਾ ਹੀ ਨਹੀਂ ਰੋ ਰਹੇ ਤਾਂ ਢਹਿੰਦੀ ਕਲਾ ਵਿਚ ਜਾਣ ਜਾਂ ਲੋੜੋਂ ਵੱਧ ਗੁੱਸਾ ਕਰਦੇ ਰਹਿਣ ਦਾ ਖ਼ਤਰਾ ਹੋ ਸਕਦਾ ਹੈ।

ਰਾਓਲ ਵਾਲਨਬਰਗ ਇੰਸਟੀਚਿਊਟ ਆਫ ਐਥਿੱਕਸ ਦੇ ਡਾਇਰੈਕਟਰ ਡਾ. ਸਟੀਫਨ ਸਾਈਡਰੌਫ ਨੇ ਖੋਜ ਕਰ ਕੇ ਇਹ ਤੱਥ ਦੱਸੇ ਹਨ ਕਿ ਦਿਮਾਗ਼ ਨੂੰ ਕੱਸ ਕੇ ਬੰਨ੍ਹੇ ਜਜ਼ਬਾਤਾਂ ਦੇ ਸੰਗਲ ਨੁਕਸਾਨਦੇਹ ਸਾਬਤ ਹੋ ਸਕਦੇ ਹਨ। ਜੇ ਕਦੇ ਕਦਾਈਂ ਦਿਮਾਗ਼ ਦੀ ਸਫ਼ਾਈ ਨਾ ਹੁੰਦੀ ਰਹੇ ਤਾਂ ਉੱਲੀ ਲੱਗਣ ਵਾਂਗ ਹੀ ਅਜਿਹੇ ਬੰਦੇ ਦੀ ਸ਼ਖ਼ਸੀਅਤ ਅੜਬ ਤੇ ਘਿਨਾਉਣੀ ਹੋਣ ਲੱਗ ਪੈਂਦੀ ਹੈ।

ਜਪਾਨ ਵਿਚ ਤਾਂ ਹੁਣ 'ਰੋਣ ਦੇ ਕਲੱਬ' ਬਣ ਚੁੱਕੇ ਹਨ ਜਿਨ੍ਹਾਂ ਨੂੰ 'ਰੁਈ ਕਤਸੂ' ਕਹਿੰਦੇ ਹਨ। ਜਪਾਨ ਵਿਚ ਖ਼ੁਦਕੁਸ਼ੀਆਂ ਦਾ ਵਧਦਾ ਰੁਝਾਨ ਵੇਖਦਿਆਂ ਹੀ ਇਹ ਕਦਮ ਚੁੱਕਿਆ ਗਿਆ ਹੈ। ਇਸ ਵਿਚ ਕਲੱਬਾਂ ਵਿਚ ਰੋਣ ਦੇ ਕੁੱਝ ਸੀਨ ਜਾਂ ਭਾਵੁਕ ਘਟਨਾਵਾਂ ਵਿਖਾ ਕੇ ਵੀ ਰੁਆਇਆ ਜਾਂਦਾ ਹੈ। ਕਲੱਬ ਦੇ ਮੈਂਬਰਾਂ ਦੀ ਹਰ ਮਹੀਨੇ ਮਾਨਸਿਕ ਸਿਹਤ ਚੈੱਕ ਕੀਤੀ ਜਾਂਦੀ ਹੈ। ਅਨੇਕ ਤਰ੍ਹਾਂ ਦੇ ਟੈਸਟਾਂ ਬਾਅਦ ਇਹ ਤੱਥ ਸਾਹਮਣੇ ਆਏ ਕਿ ਇਨ੍ਹਾਂ ਲੋਕਾਂ ਵਿਚ ਢਹਿੰਦੀ ਕਲਾ ਹੌਲੀ-ਹੌਲੀ ਘੱਟ ਗਈ ਅਤੇ ਸਹਿਨਸ਼ੀਲਤਾ ਵੱਧ ਗਈ।

ਇੱਕ ਹੋਰ ਖੋਜ ਜੋ ਸਾਈਡਰੌਫ ਨੇ ਕੀਤੀ, ਉਸ ਵਿਚ ਸਪਸ਼ਟ ਹੋਇਆ ਕਿ ਰੋਣ ਵੇਲੇ ਨਿਕਲੇ ਹੰਝੂਆਂ ਵਿਚ ਤਣਾਓ ਦੇ

ਹਾਰਮੋਨ ਵੀ ਬਾਹਰ ਨਿਕਲ ਰਹੇ ਹੁੰਦੇ ਹਨ। ਇਹ ਹਾਰਮੋਨ ਅੱਖ ਵਿਚ ਕੁੱਝ ਪੈ ਜਾਣ ਉੱਤੇ ਨਿਕਲੇ ਪਾਣੀ ਵਿਚ ਨਹੀਂ ਹੁੰਦੇ।

ਭਾਵੁਕ ਹੋ ਕੇ ਨਿਕਲੇ ਹੰਝੂਆਂ ਵਿਚ ਮੈਂਗਨੀਜ਼ ਵੀ ਕਾਫ਼ੀ ਬਾਹਰ ਨਿਕਲ ਜਾਂਦਾ ਹੈ ਜੋ ਮੂਡ ਉੱਤੇ ਅਸਰ ਪਾਉਂਦਾ ਹੈ। ਰੋਣ ਨਾਲ ਦਿਮਾਗ਼ ਵਿਚਲਾ ਪੈਰਾਸਿੰਪਾਥੈਟਿਕ ਹਿੱਸਾ ਵੀ ਚੁਸਤ ਹੋ ਕੇ ਦਿਮਾਗ਼ ਤੇ ਸਰੀਰ ਵਿਚਲਾ ਸੰਤੁਲਨ ਠੀਕ ਕਰ ਦਿੰਦਾ ਹੈ, ਸਰੀਰ ਦੇ ਆਕੜੇ ਹੋਏ ਪੱਠੇ ਢਿੱਲੇ ਕਰਦਾ ਹੈ ਅਤੇ ਪਾਟਣ ਉੱਤੇ ਆਏ ਸਿਰ ਨੂੰ ਜਕੜਨ ਦੇ ਇਹਸਾਸ ਤੋਂ ਮੁਕਤ ਕਰ ਦਿੰਦਾ ਹੈ।

ਭਾਵੁਕ ਇਨਸਾਨ ਦੂਜਿਆਂ ਉੱਤੇ ਬਹੁਤਾ ਜ਼ੁਲਮ ਨਹੀਂ ਕਰਦਾ ਤੇ ਨਾ ਚੁੱਭਵੀਆਂ ਗੱਲਾਂ ਕਰਦਾ ਹੈ। ਰੋਣ ਦੇ ਕਲੱਬਾਂ ਵਿਚ ਅਜਿਹੇ ਲੋਕ ਵੀ ਸ਼ਾਮਲ ਹੋ ਚੁੱਕੇ ਹਨ ਜਿਨ੍ਹਾਂ ਨੂੰ ਕਦੇ ਕਿਸੇ ਨੇ ਰੋਂਦਿਆਂ ਨਹੀਂ ਵੇਖਿਆ ਤੇ ਉਹ ਲੋਕਾਂ ਵਿਚ ਆਪਣੇ ਜਜ਼ਬਾਤ ਹਮੇਸ਼ਾ ਦੱਬ ਕੇ ਰੱਖਦੇ ਹਨ। ਕਲੱਬਾਂ ਵਿਚ ਸਭ ਨਾਲ ਰਲ ਕੇ ਰੋਣ ਨਾਲ ਗਿਲੇ ਸ਼ਿਕਵੇ ਵੀ ਘੱਟ ਜਾਂਦੇ ਹਨ ਤੇ ਇਹ ਮਹਿਸੂਸ ਹੋਣ ਲੱਗ ਪੈਂਦਾ ਹੈ ਕਿ ਮੁਸ਼ਕਲਾਂ ਹਰ ਕਿਸੇ ਉੱਤੇ ਆਉਂਦੀਆਂ ਹਨ। ਸਿਰਫ਼ ਸਾਡੇ ਨਾਲ ਹੀ ਰਬ ਦਾ ਵੈਰ ਨਹੀਂ ਹੈ।

ਸਾਈਕੈਟਰੀ ਦੇ ਪ੍ਰੋਫ਼ੈੱਸਰ ਜੂਡਿੱਥ ਜੋ ਲਾਸ ਏਂਜਲਸ ਦੀ ਯੂਨੀਵਰਸਿਟੀ ਵਿਚ ਪੜ੍ਹਾਉਂਦੇ ਹਨ, ਨੇ ਦੱਸਿਆ ਹੈ ਕਿ ਨਕਾਰਾਤਮਕ ਵਿਚਾਰਾਂ ਤੋਂ ਛੁੱਟੀ ਪਾਉਣ ਲਈ ਰੋਣਾ ਬਹੁਤ ਜ਼ਰੂਰੀ ਹੈ। ਇਸ ਦਾ ਮਤਲਬ ਇਹ ਨਹੀਂ ਕਿ ਸਾਰਾ ਦਿਨ ਰੋਂਦੇ ਹੀ ਰਹੋ।

ਆਪਣਾ ਮਜ਼ਾਕ ਬਣ ਜਾਣ ਤੋਂ ਬਚਣ ਲਈ ਬਿਹਤਰ ਹੈ ਇਕੱਲੇ ਬਹਿ ਕੇ ਭਾਵੇਂ ਕੁੱਝ ਚਿਰ ਹੀ ਸਹੀ, ਜ਼ਾਰ-ਜ਼ਾਰ ਰੋ ਲਿਆ ਜਾਵੇ। ਜੇ ਅਜਿਹਾ ਸੰਭਵ ਨਹੀਂ ਤਾਂ ਰੋਣ ਵਾਲੇ ਕਲੱਬਾਂ ਵਿਚ ਜ਼ਰੂਰ ਹਫ਼ਤੇ ਵਿਚ ਜਾਂ ਪੰਦਰੀਂ ਦਿਨੀਂ ਇੱਕ ਵਾਰ ਜਾ ਆਉਣਾ ਚਾਹੀਦਾ ਹੈ। ਜੇ ਬਹੁਤਾ ਦਿਲ ਖ਼ਰਾਬ ਹੋਵੇ ਤਾਂ ਹਫ਼ਤੇ ਵਿਚ ਦੋ ਵਾਰ ਵੀ ਜਾਇਆ ਜਾ ਸਕਦਾ ਹੈ।

ਭਾਵੁਕ ਹੋ ਕੇ ਰੋਣ ਨਾਲ ਨਿਕਲੇ ਹੰਝੂਆਂ ਨਾਲ ਅੱਖਾਂ ਵਿਚ ਪਏ ਘੱਟੇ ਮਿੱਟੀ ਦੇ ਕਣ ਨਿਕਲ ਜਾਣ ਨਾਲ ਅੱਖਾਂ ਵੀ ਸਾਫ਼ ਹੋ ਜਾਂਦੀਆਂ ਹਨ ਅਤੇ ਅੱਖਾਂ ਤੋਂ ਨੱਕ ਤੱਕ ਜਾਂਦਾ ਰਾਹ ਵੀ ਸਾਫ਼ ਹੋ ਜਾਂਦਾ ਹੈ। ਰੋਂਦੇ ਸਾਰ ਸਹਿਜ ਨਹੀਂ ਹੋਇਆ ਜਾਂਦਾ। ਕੁੱਝ ਪਲ ਰੋਂਦੇ ਰਹਿਣ ਬਾਅਦ ਹੀ ਅਸਰ ਦਿਸਦਾ ਹੈ।

ਰੋਣ ਤੋਂ 10-15 ਮਿੰਟ ਬਾਅਦ ਸਰੀਰ ਅੰਦਰ ਓਕਸੀਟੋਸਿਨ ਅਤੇ ਐਂਡੋਜੀਨੱਸ ਓਪੀਆਇਡ ਨਿਕਲਦੇ ਹਨ ਜਿਨ੍ਹਾਂ ਨੂੰ ਐਂਡੋਰਫਿਨ ਕਿਹਾ ਜਾਂਦਾ ਹੈ। ਇਹ ਤਣਾਓ ਦੂਰ ਕਰ ਕੇ ਪੀੜ ਨੂੰ ਜਰਨ ਦੀ ਤਾਕਤ ਵੀ ਵਧਾ ਦਿੰਦੇ ਹਨ। ਸਰੀਰ ਸੁੰਨ ਜਿਹਾ ਹੋ ਜਾਂਦਾ ਹੈ ਤੇ ਮਨ ਸਹਿਜ ਹੋ ਜਾਂਦਾ ਹੈ।

ਸੁਬਕ ਸੁਬਕ ਕੇ ਰੋਣ ਵੇਲੇ ਠੰਡਾ ਸਾਹ ਅੰਦਰ ਖਿੱਚਿਆ ਜਾਂਦਾ ਹੈ ਤੇ ਦਿਮਾਗ਼ ਨੂੰ ਠੰਡਕ ਪਹੁੰਚਾ ਦਿੰਦਾ ਹੈ ਯਾਨੀ ਮੂਡ ਠੀਕ ਹੋਣ ਲੱਗ ਪੈਂਦਾ ਹੈ।

ਕੁੱਝ ਲੋਕ ਸਿਰਫ਼ ਧਿਆਨ ਖਿੱਚਣ ਲਈ ਰੋਣ ਲੱਗ ਪੈਂਦੇ ਹਨ। ਜੇ ਕਿਸੇ ਵੱਲੋਂ ਹੌਸਲਾ ਅਫਜ਼ਾਈ ਮਿਲ ਜਾਏ ਤਾਂ ਵੀ ਮਨ ਨੂੰ ਧਰਾਸ ਮਿਲ ਜਾਂਦੀ ਹੈ। ਅਫ਼ਸੋਸ ਮਹਿਸੂਸ ਹੁੰਦੇ ਸਾਰ ਰੋ ਲੈਣ ਨਾਲ ਛੇਤੀ ਸਹਿਜ ਹੋਇਆ ਜਾ ਸਕਦਾ ਹੈ। ਅਜਿਹਾ ਯੇਲ ਯੂਨੀਵਰਸਿਟੀ ਵਿਚ ਹੋਈ ਖੋਜ ਦੌਰਾਨ ਪਤਾ ਲੱਗਿਆ ਹੈ।

ਬੱਚਿਆਂ ਵਿਚ ਕੀਤੀ ਖੋਜ ਵਿਚ ਵੀ ਰੋਣ ਤੋਂ ਬਾਅਦ ਜਦੋਂ ਨਿੱਕੇ ਬੱਚੇ ਨੂੰ ਪਿਆਰ ਨਾਲ ਥਾਪੜ ਕੇ ਸੁਆਇਆ ਗਿਆ ਤਾਂ ਉਨ੍ਹਾਂ ਨੇ ਡੂੰਘੀ ਨੀਂਦਰ ਲਈ।

ਰੋਣ ਦੇ ਫ਼ਾਇਦੇ ਵੇਖਦੇ ਹੋਏ ਇਹ ਨਹੀਂ ਸਮਝ ਲੈਣਾ ਚਾਹੀਦਾ ਕਿ ਹਮੇਸ਼ਾ ਰੋਂਦੇ ਹੀ ਰਹਿਣਾ ਹੈ।

ਜੇ ਲੋੜੋਂ ਵੱਧ ਰੋਣਾ ਆਉਂਦਾ ਹੈ ਤਾਂ ਡਾਕਟਰੀ ਸਲਾਹ ਜ਼ਰੂਰ ਲੈਣੀ ਚਾਹੀਦੀ ਹੈ ਕਿਉਂਕਿ ਇਹ ਢਹਿੰਦੀ ਕਲਾ ਦਾ ਲੱਛਣ ਵੀ ਹੋ ਸਕਦਾ ਹੈ।

**ਡਾਕਟਰ ਕੋਲ ਕਦੋਂ ਜਾਈਏ :-**

- ਜੇ ਚਿੜਚਿੜਾਪਨ ਰੋਜ਼ ਮਹਿਸੂਸ ਹੋਣ ਲੱਗ ਪਵੇ
- ਸਾਰਾ ਦਿਨ ਉਦਾਸੀ ਘੇਰੀ ਰੱਖੇ
- ਭੁੱਖ ਮਰ ਜਾਵੇ ਜਾਂ ਭਾਰ ਵਧਣਾ ਸ਼ੁਰੂ ਹੋ ਜਾਵੇ
- ਕੰਮ ਕਰਨ ਨੂੰ ਦਿਲ ਨਾ ਕਰੇ
- ਨੀਂਦਰ ਵੱਧ ਜਾਂ ਬਹੁਤ ਘੱਟ ਜਾਵੇ
- ਸਰੀਰ ਵਿਚ ਪੀੜਾਂ ਹੁੰਦੀਆਂ ਰਹਿਣ
- ਮਰਨ ਨੂੰ ਦਿਲ ਕਰੇ।

**ਕਿੰਨਾ ਰੋਣਾ ਠੀਕ ਹੁੰਦਾ ਹੈ ?**

ਅਮਰੀਕਾ ਵਿਚ ਹੋਈ ਖੋਜ ਅਨੁਸਾਰ ਔਸਤਨ ਇੱਕ ਅਮਰੀਕਨ ਔਰਤ ਹਰ ਮਹੀਨੇ 3 ਤੋਂ 4 ਵਾਰ ਰੋਂਦੀ ਹੈ ਤੇ ਅਮਰੀਕਨ ਮਰਦ ਲਗਭਗ ਮਹੀਨੇ ਵਿਚ 2 ਵਾਰ। ਚੀਨੀ ਔਰਤ ਮਹੀਨੇ ਵਿਚ 1 ਜਾਂ 2 ਵਾਰ ਰੋ ਲੈਂਦੀ ਹੈ ਤੇ ਬੁਲਗੇਰੀਆ ਦੇ ਮਰਦ ਤਿੰਨ ਮਹੀਨਿਆਂ ਵਿਚ ਇਕ ਵਾਰ ਰੋਂਦੇ ਹਨ।

ਸਾਰ ਇਹ ਹੈ ਕਿ ਰੋਣਾ ਮਾੜੀ ਗੱਲ ਨਹੀਂ ਹੈ ਤੇ ਨਾ ਹੀ ਕਿਸੇ ਦੀ ਕਮਜ਼ੋਰੀ ਮੰਨਣਾ ਚਾਹੀਦਾ ਹੈ। ਜੇ ਮਨ ਬਹੁਤ ਦੁਖੀ ਹੋਵੇ ਤਾਂ ਰੋ ਲੈਣ ਨਾਲ ਛੇਤੀ ਸਹਿਜ ਹੋਇਆ ਜਾ ਸਕਦਾ ਹੈ। ਪਰ, ਕਿਸੇ ਵੀ ਹਾਲ ਵਿਚ ਰੋਜ਼ ਰੋਣਾ ਨਹੀਂ ਚਾਹੀਦਾ ਤੇ ਮਗਰਮੱਛ ਦੇ ਹੰਝੂਆਂ ਤੋਂ ਲੋਕਾਂ ਨੂੰ ਸਾਵਧਾਨ ਹੋਣਾ ਚਾਹੀਦਾ ਹੈ।

***ਬੱਚਿਆਂ ਦੀ ਮਾਹਰ, 28,***
***ਪ੍ਰੀਤ ਨਗਰ, ਲੋਅਰ ਮਾਲ ਪਟਿਆਲਾ।***
***ਸੰਪਰਕ 0175-2216783***



# ਮੈਂ ਤੇ ਉਹ

—ਭੁਪਿੰਦਰ ਉਸਤਾਦ

ਅੱਜ ਕੱਲ੍ਹ ਚੀਨ ਦੇ ਤਾਜੇ ਜੰਮੇ ਪੁੱਤ ਕੋਰੋਨਾ ਨੇ ਸਾਰੀ ਦੁਨੀਆਂ ਨੂੰ ਵਖਤ ਪਾਇਆ ਹੋਇਆ ਹੈ। ਕਹਿੰਦੇ ਨੇ ਜਦੋਂ ਇਹ ਜੰਮਿਆ ਸੀ ਤਾਂ ਉੱਥੋਂ ਦੇ ਸਾਈਂਸਦਾਨਾਂ ਨੇ ਇਸ ਦੇ ਵਾਇਰਸ ਦੀ ਘੋਖ ਕਰਦਿਆਂ ਦੇਖਿਆ ਕਿ ਉਹ ਇਕ ਕਰਾਊਨ ਵਾਂਗੂ ਦਿਸ ਰਿਹਾ ਹੈ। ਜਾਣੀ ਉਹ ਕਿਸੇ ਮਹਾਰਾਜੇ ਦੇ ਤਾਜ਼ ਵਾਂਗੂ ਚਮਕਦਾ ਦਿਸਿਆ ਸੀ। ਤੁਸੀਂ ਜਾਣਦੇ ਹੀ ਹੋ ਕਿ ਕੋਈ ਵੀ ਤਾਜ਼ ਹਮੇਸ਼ਾਂ ਮੌਤ ਦੇ ਸਾਏ ਹੇਠ ਹੀ ਰਹਿੰਦਾ ਹੈ। ਜਿਸ ਰਾਜੇ ਕੋਲ ਵੀ ਤਾਜ਼ ਸੀ ਮੌਤ ਹਮੇਸ਼ਾਂ ਉਸ ਦੇ ਅੰਗ ਸੰਗ ਰਹੀ। ਕਿਉਂਕਿ ਤਾਜ਼ ਬਹੁਤਿਆਂ ਨੂੰ, ਕਈਆਂ ਦਾ ਖੂਨ ਕਰਕੇ ਹੀ ਮਿਲਿਆ ਸੀ। ਸੋ ਇਹ ਚੀਨ ਤਾ ਤਾਜ਼ ਵੀ ਮੌਤ ਦਾ ਨਾਚ ਨਚਾ ਰਿਹਾ ਹੈ। ਸਾਰੀ ਦੁਨੀਆਂ ਉੱਤੇ ਮੌਤ ਮੰਡਰਾ ਰਹੀ ਹੈ। ਛੇ ਲੱਖ ਦੇ ਨੇੜੇ ਬੰਦੇ ਇਸ ਕੋਰੋਨਾ ਨੇ ਨਿਗਲ ਲਏ ਹਨ। ਸਾਰੀ ਦੁਨੀਆਂ ਨੂੰ ਘਰਾਂ ਵਿੱਚ ਹੀ ਕੈਦ ਰਹਿਣ ਲਈ ਮਜ਼ਬੂਰ ਹੋਣਾ ਪਿਆ ਹੈ। ਇਨ੍ਹਾਂ ਕੈਦੀਆਂ ਵਿੱਚ ਮੈਂ ਵੀ ਹਾਂ। ਇਕ ਦਿਨ ਮੈਂ ਦਿਨ ਕਟੀ ਲਈ ਆਪਣੇ ਸੱਜਣਾਂ ਮਿੱਤਰਾਂ ਨੂੰ ਫੋਨ ਕਰਕੇ ਉਨ੍ਹਾਂ ਦਾ ਹਾਲ ਪੁੱਛ ਰਿਹਾ ਸਾਂ। ਏਸੇ ਸਿਲਸਿਲੇ ਵਿੱਚ ਭੁਪਿੰਦਰ ਉਸਤਾਦ ਦਾ ਨੰਬਰ ਵੀ ਲਗ ਗਿਆ।

ਅੱਗੋਂ 'ਹੈਲੋ' ਦੀ ਆਵਾਜ਼ ਆਈ।

"ਕੀ ਕਰਦੈ?" ਮੈਂ ਉਸ ਨੂੰ ਪੁੱਛਿਆ। "ਜੋ ਤੂੰ ਕਰਦੈ।" ਉਸ ਨੇ ਜੁਆਬ ਦਿੱਤਾ। "ਸਾਰੀ ਦੁਨੀਆਂ ਵਿਹਲੀ ਘਰੀਂ ਤੁੜੀ ਪਈ ਆ। ਮੈਂ ਵੀ ਉਸੇ ਦੁਨੀਆਂ ਦਾ ਹਿੱਸਾ ਹਾਂ।" "ਤੂੰ ਲਿਖਣ ਪੜ੍ਹਣ ਵਾਲਾ ਬੰਦਾ ਏਂ, ਹੁਣ ਮੌਕਾ ਕੁਝ ਲਿਖ।" ਮੈਂ ਉਸ ਨੂੰ ਕਿਹਾ। "ਮਿੱਤਰਾ ਜਦੋਂ ਢਿੱਡ ਵਿੱਚ ਕੁਝ ਨਾ ਹੋਵੇ ਤਾਂ ਰੋਟੀ ਦੇ ਜੁਗਾੜ ਤੋਂ ਬਿਨਾ ਕੁਝ ਨਹੀਂ ਸੁਝਦਾ। ਇਕ ਪਾਸੇ ਕੋਰੋਨਾ ਮੌਤ ਬਣ ਕੇ ਸਿਰ ਤੇ ਮੰਡਰਾ ਰਿਹਾ ਹੈ ਤੇ ਦੂਜੇ ਪਾਸੇ ਭੁੱਖ। ਜਾਣੀ ਦੋਨੋਂ ਪਾਸੇ ਮੌਤ। ਤੂੰ ਦਸ ਕਿਵੇਂ ਮਰਨਾ ਚਾਹੀਦਾ? ਬਿਮਾਰੀ ਨਾਲ ਜਾਂ ਭੁੱਖ ਨਾਲ?" ਉਸਤਾਦ ਨੇ ਸਵਾਲ ਮੇਰੀ ਝੋਲੀ ਵਿੱਚ ਪਾ ਦਿੱਤਾ, ਜਿਸ ਦਾ ਮੇਰੇ ਕੋਲ ਜੁਆਬ ਨਹੀਂ ਸੀ। ਸੋ ਮੈਂ ਗੱਲ ਦਾ ਰੁੱਖ ਬਦਲ ਦਿੱਤਾ।

"ਮੈਨੂੰ ਪਤਾ ਲਗਾ ਤੂੰ ਕੁਝ ਲੇਖਕਾਂ ਦੇ ਜੀਵਨ ਚਿੱਤਰ ਲਿਖੇ ਸਨ। ਹੁਣ ਤੂੰ ਉਨ੍ਹਾਂ ਨੂੰ ਕਿਤਾਬੀ ਰੂਪ ਦੇ ਰਿਹੈ।" ਮੈਂ ਪੂਰੀ ਗੱਲ ਜਾਨਣੀ ਚਾਹੀ।

"ਹਾਂ ਸੋਚਿਆ ਤਾਂ ਸੀ। ਪਰ ਤਿੰਨ ਸਾਲ ਹੋ ਗਏ ਹਨ, ਜਦ ਵੀ ਉਹ ਖਰੜਾ ਕਿਸੇ ਨੂੰ ਭੂਮਿਕਾ ਲਿਖਣ ਲਈ ਦਿੱਤਾ ਉਸ ਨੇ ਕੋਈ ਨਾ ਕੋਈ ਢੁੱਚਰ ਡਾਹ ਦਿੱਤੀ। ਉਸ ਖਰੜੇ ਦਾ ਨਾਮ ਮੈਂ ਰੱਖਿਆ "ਸਾਹਿਤ ਫੁਲਵਾੜੀ ਦੇ ਪੰਜਾਬੀ ਮਾਲੀ"। ਅਗਲੇ ਨੇ ਝੱਟ ਕਹਿ ਦਿੱਤਾ ਇਸ ਵਿਚ ਸਃ ਨਾਨਕ ਸਿੰਘ ਹੈ ਨਹੀਂ। ਦੂਜੀ ਵਾਰ ਕਿਸੇ ਹੋਰ ਨੂੰ ਦਿੱਤਾ ਤਾਂ ਉਸ ਕਹਿ ਦਿੱਤਾ ਇਸ ਵਿਚ ਭਾਈ ਵੀਰ ਸਿੰਘ ਹੈ ਨਹੀਂ। ਇਸ ਤਰ੍ਹਾਂ ਘਾਟੇ ਪੂਰੇ ਕਰਦਿਆਂ ਤਿੰਨ ਸਾਲ ਨਿਕਲ ਗਏ।" ਉਸ ਨੇ ਮੈਨੂੰ ਸਾਰੀ ਗੱਲ ਦੱਸੀ।

"ਹੁਣ ਕੌਣ ਕੌਣ ਨੇ ਉਸ ਵਿੱਚ?" ਮੈਂ ਉਸਤਾਦ ਨੂੰ ਪੁੱਛਿਆ। ਉਸ ਨੇ ਬਾਬਾ ਫਰੀਦ, ਸਾਈਂ ਬੁੱਲੇਸ਼ਾਹ, ਭਾਈ ਵੀਰ ਸਿੰਘ ਵਗੈਰਾ ਸਾਰੇ ਨਾਮ ਗਿਣਾ ਦਿੱਤੇ ਜੋ ਪੱਚੀ ਕੁ ਸਨ।

"ਮੇਰੀ ਸੋਚ ਅਨੁਸਾਰ ਇਹ ਕਿਤਾਬ ਅਜੇ ਵੀ ਪੂਰੀ ਨਹੀਂ ਹੋਈ।" "ਕਿਉਂ?" ਉਸਤਾਦ ਹੈਰਾਨੀ ਨਾਲ ਪੁੱਛਣ ਲੱਗਾ। "ਉਹ ਇਸ ਤਰ੍ਹਾਂ ਕਿ ਜਿਸ ਆਦਮੀ ਨੇ ਇੰਨੀ ਮਿਹਨਤ ਕਰਕੇ ਇਨ੍ਹਾਂ ਵਿਦਵਾਨ ਸ਼ਖਸੀਅਤਾਂ ਦੇ ਜੀਵਨ ਪੜ੍ਹੇ ਅਤੇ ਵਿਚਾਰੇ, ਉਨ੍ਹਾਂ ਦੇ ਜੀਵਨ ਵਿੱਚ ਜੋ ਦੁੱਖ ਤਕਲੀਫਾਂ ਆਈਆਂ, ਉਨ੍ਹਾਂ ਨੂੰ ਸਾਡੇ ਨਾਲ ਸਾਂਝਾ ਕਰ ਰਿਹਾ ਹੈ। ਇੰਨੀ ਮਿਹਨਤ ਕਰਨ ਵਾਲੇ ਲੇਖਕ ਬਾਰੇ ਵੀ ਤਾਂ ਪਾਠਕਾਂ ਨੂੰ ਜਾਣਕਾਰੀ ਹੋਣੀ ਚਾਹੀਦੀ ਹੈ ਕਿ ਨਹੀਂ?"

"ਉਹ ਕਿਹੜੇ ਲੇਖਕਾਂ ਵਿੱਚੋਂ ਲੇਖਕ ਹੈ?" ਉਹ ਹੱਸਦਾ ਹੋਇਆ ਕਹਿਣ ਲੱਗਾ।

"ਕਿਉਂ ਉਹ ਲੇਖਕ ਕਿਉਂ ਨਹੀਂ? ਸੌ ਤੋਂ ਉੱਤੇ ਉਸ ਦੀਆਂ ਕਹਾਣੀਆਂ ਅਖ਼ਬਾਰਾਂ ਰਿਸਾਲਿਆਂ ਵਿੱਚ ਛਪ ਚੁੱਕੀਆਂ ਹਨ। ਪੱਚੀ ਤੀਹ ਲੇਖਕਾਂ ਦੇ ਜੀਵਨ ਬਾਰੇ ਲੇਖ ਛਪ ਚੁੱਕੇ ਹਨ। ਵੀਹ ਪੱਚੀ ਅਨੁਵਾਦ ਕੀਤੀਆਂ ਕਹਾਣੀਆਂ ਛਪ ਚੁੱਕੀਆਂ ਹਨ। ਰੇਡੀਓ ਤੋਂ ਉਸ ਦੀਆਂ ਕਹਾਣੀਆਂ ਸੁਣਨ ਨੂੰ ਮਿਲਦੀਆਂ ਹਨ। ਕਈ ਖਾਸ ਕਹਾਣੀ ਅੰਕਾਂ ਵਿੱਚ ਉਸ ਦੀਆਂ ਕਹਾਣੀਆਂ

ਛਪ ਚੁੱਕੀਆਂ ਹਨ।'' "ਬਿਸਤ ਦੁਆਬ ਪੰਜਾਬੀ ਸੱਥ'' ਵਾਲੇ ਉਸ ਨੂੰ ਸਨਮਾਨਤ ਕਰ ਚੁੱਕੇ ਹਨ। ਪੰਜਾਬ, ਦਿੱਲੀ ਦੇ ਪੰਜਾਬੀ ਪੇਪਰਾਂ ਵਿੱਚ ਤਾਂ ਉਹ ਛਪਦਾ ਹੀ ਹੈ, ਇੰਗਲੈਂਡ, ਅਮਰੀਕਾ ਅਤੇ ਆਸਟ੍ਰੇਲੀਆ ਦੇ ਪੰਜਾਬੀ ਪਰਚਿਆਂ ਵਿੱਚ ਵੀ ਉਸ ਨੂੰ ਥਾਂ ਮਿਲਦੀ ਹੈ। ਅਜੇ ਵੀ ਤੂੰ ਕਹਿੰਦਾ ਉਹ ਕਿਹੜੇ ਲੇਖਕਾਂ ਵਿੱਚੋਂ ਲੇਖਕ ਹੈ।''

"ਚਲ ਠੀਕ ਹੈ ਜੇ ਤੂੰ ਮੰਨਦਾ ਹੈਂ ਤਾਂ, ਮੈਨੂੰ ਇਤਰਾਜ਼ ਨਹੀਂ। ਪਰ ਮੈਂ ਉਸ ਬਾਰੇ ਕੀ ਲਿਖਾਂ ?''

"ਚਲ ਤੇਰਾ ਇਹ ਕੰਮ ਮੈਂ ਕਰ ਦਿੰਦਾ ਹਾਂ ਤੂੰ ਵੀ ਕੀ ਯਾਦ ਕਰੇਂਗਾ।'' ਮੈਂ ਫੋਨ ਬੰਦ ਕਰ ਦਿੱਤਾ। ਮੈਨੂੰ ਪਤਾ ਨਾ ਲਗੇ ਕਿ ਕਿਸ ਤਰ੍ਹਾਂ ਤੇ ਕਿੱਥੋਂ ਸ਼ੁਰੂ ਕਰਾਂ। ਭਾਵੇਂ ਮੈਂ ਉਸਤਾਦ ਦੀ ਨਿੱਜੀ ਜ਼ਿੰਦਗੀ ਬਾਰੇ ਬੁਹਤ ਕੁਝ ਜਾਣਦਾ ਹਾਂ। ਕਿਉਂਕਿ ਅਸੀਂ ਬਚਪਨ ਦੇ ਲੰਗੋਟੀਏ ਯਾਰ ਹਾਂ।

ਬਚਪਨ ਵਿੱਚ ਦਾਦੀ ਜੀ ਦੱਸਦੇ ਹੁੰਦੇ ਸਨ ਕਿ ਜਦੋਂ ਭੂਪਿੰਦਰ ਦਾ ਜਨਮ ਹੋਇਆ, ਦੂਸਰਾ ਸੰਸਾਰ ਯੁੱਧ ਸ਼ੁਰੂ ਸੀ। ਇਸ ਕਰਕੇ ਤੋਪਾਂ ਦੇ ਗੋਲਿਆਂ ਦੀ ਗੜਗੜਾਹਟ ਨੇ 9 ਅਪਰੈਲ 1941 ਨੂੰ ਇਸ ਦਾ ਸਵਾਗਤ ਕੀਤਾ। ਮਾਤਾ ਚੰਨਣ ਕੌਰ ਉਦੋਂ ਤਪਦਿਕ ਦੀ ਮਰੀਜ ਸੀ। ਉਸ ਦੀ ਹਾਲਤ ਡਾਵਾਂਡੋਲ ਹੀ ਰਹਿੰਦੀ ਸੀ ਬਿਮਾਰੀ ਕਰਕੇ। ਸ਼ਾਇਦ ਮਾਤਾ ਬਿਮਾਰ ਹੋਣ ਕਰਕੇ ਭੂਪਿੰਦਰ ਦਾ ਵਾਹ ਵੀ ਪੈਦਾ ਹੁੰਦਿਆਂ ਹੀ ਬਿਮਾਰੀਆਂ ਅਤੇ ਡਾਕਟਰਾਂ ਨਾਲ ਪੈ ਗਿਆ। ਇਕ ਵੇਲਾ ਐਸਾ ਆਇਆ ਕਿ ਇਸ ਦਾ ਸਰੀਰ ਮਾਤਾ ਦੇ ਫੋਲਿਆਂ ਨਾਲ ਗਲ ਗਿਆ। ਦੂਸਰਾ ਇਸ ਦੀ ਮਾਤਾ ਨੂੰ ਬਿਮਾਰੀ ਕਰਕੇ ਇਸ ਤੋਂ ਦੂਰ ਰੱਖਿਆ ਗਿਆ। ਮਾਤਾ ਨੂੰ ਇਹ ਬਹੁਤ ਵੱਡਾ ਸਦਮਾ ਸੀ। ਬਿਮਾਰ ਤਾਂ ਉਹ ਪਹਿਲਾਂ ਹੀ ਸੀ ਪਰ ਬੱਚੇ ਦੀ ਜੁਦਾਈ ਨੇ ਉਸ ਨੂੰ ਬੇਹਾਲ ਕਰ ਦਿੱਤਾ। ਉਹ ਛੇ-ਸੱਤ ਮਹੀਨੇ ਬਾਅਦ ਹੀ ਇਸ ਦੁਨੀਆਂ ਤੋਂ ਤੁਰ ਗਈ। ਬੀਵੀ ਦੀ ਮੌਤ ਹੋਣ ਕਰਕੇ ਪਿਤਾ ਪਿਆਰਾ ਸਿੰਘ ਵੀ ਪੁੱਤਰ ਤੋਂ ਦੂਰ ਹੋ ਗਿਆ। ਉਸ ਨੇ ਤਾਂ ਏਥੋਂ ਤੱਕ ਕਹਿ ਦਿੱਤਾ ਸੀ ਕਿ ਮੈਂ ਇਸ ਬਿਮਾਰੀ ਦੀ ਪੰਡ ਨੂੰ ਕੀ ਕਰਾਂ ? ਇਸ ਨੂੰ ਕਚਰੇ ਉੱਤੇ ਸੁੱਟ ਦਿਓ।

ਪਿਤਾ ਪਿਆਰਾ ਸਿੰਘ ਜਦੋਂ ਦਾ ਕੰਮ ਕਰਨ ਲੱਗਾ ਸੀ, ਦਿੱਲੀ ਜਾਂ ਪਛਾਵਰ ਹੀ ਰਹਿੰਦਾ ਸੀ ਜਾਂ ਸਿਆਲਕੋਟ।

ਉਸ ਨੇ ਤਾਂ, ਨਾ ਆਪਣੇ ਮਾਂ-ਬਾਪ ਦਾ ਕੁਝ ਸਵਾਰਿਆ ਤੇ ਨਾ ਹੀ ਪੁੱਤਰ ਦਾ। ਉਹ ਘਰੋਂ ਚਲੇ ਗਿਆ। ਭੂਪਿੰਦਰ ਨੂੰ ਤਾਂ ਦਾਦੀ ਸੰਤੀ ਨੇ ਭੂਆ ਚੰਨੋ ਦੇ ਸਹਾਰੇ ਨਾਲ ਪਾਲਿਆ। ਕਿਉਂਕਿ ਘਰ ਵਿੱਚ ਉਹੀ ਦੋਵੇਂ ਸਨ। ਦਾਦਾ ਜੀ ਰੇਲਵੇ ਦੇ ਪੁਲਾਂ ਦੇ ਮਹਿਕਮੇ ਵਿੱਚ ਜਿੰਮੇਵਾਰੀ ਦੇ ਅਹੁਦੇ ਉੱਤੇ ਹੋਣ ਕਰਕੇ ਉਹ ਕਈ ਕਈ ਮਹੀਨੇ ਦਿੱਲੀ, ਪਛੌਰ, ਜਾਂ ਜਿੱਥੇ ਵੀ ਪੁਲ ਬਣ ਰਿਹਾ ਹੁੰਦਾ ਉੱਥੇ ਹੀ ਰਹਿੰਦੇ। ਦਾਦੀ ਵਿਚਾਰੀ ਕਈ ਮਹੀਨੇ ਗਲੇ ਹੋਏ ਪੋਤੇ ਨੂੰ ਰੂੰ ਵਿੱਚ ਲਪੇਟ ਕੇ ਡਾਕਟਰਾਂ ਦੇ ਚੱਕਰ ਕੱਢਦੀ ਰਹੀ। ਮਾਤਾ ਦੇ ਫੋਲਿਆਂ ਨੇ ਭੂਪਿੰਦਰ ਦਾ ਇਕ ਕੰਨ ਵੀ ਖਾ ਲਿਆ। ਉਹ ਸਾਰੀ ਉਮਰ ਇਕੋ ਕੰਨ ਨਾਲ ਹੀ ਗੁਜ਼ਾਰਾ ਕਰਦਾ ਰਿਹਾ। ਹੁਣ ਤਾਂ ਉਸਦਾ ਦੂਸਰਾ ਕੰਨ ਵੀ ਸੁਨਣ ਤੋਂ ਜਵਾਬ ਦੇਈ ਜਾ ਰਿਹਾ ਹੈ।

ਜਦ ਉਹ ਪੰਜ ਸਾਲ ਦਾ ਹੋਇਆ ਤਾਂ ਮਸੀਂ ਤੁਰਨ ਲੱਗਾ। ਛੇ ਸਾਲ ਦੇ ਨੂੰ ਸਕੂਲੇ ਪੜ੍ਹਨ ਪਾਇਆ ਗਿਆ। ਜਦੋਂ ਉਹ ਦੂਜੀ ਵਿੱਚ ਹੋਇਆ ਤਾਂ ਪਿਤਾ ਆ ਕੇ ਉਸ ਨੂੰ ਆਪਣੇ ਨਾਲ ਬੰਬਈ ਲੈ ਗਿਆ। ਪਿਤਾ ਆਪਣੀ ਮਰਜ਼ੀ ਨਾਲ ਲੈ ਕੇ ਗਿਆ ਸੀ। ਇਹ ਗੱਲ ਮਤਰੇਈ ਮਾਂ ਨੂੰ ਰਾਸ ਨਾ ਆਈ। ਲਿਹਾਜ਼ਾ ਘਰ ਵਿੱਚ ਹਰ ਸਮੇਂ ਕਲੇਸ਼ ਪਿਆ ਰਹਿੰਦਾ। ਇਸ ਤੋਂ ਬਾਵਜੂਦ ਪਿਤਾ ਨੇ ਉਸ ਨੂੰ ਸਕੂਲ ਵਿੱਚ ਪੜ੍ਹਨ ਪਾ ਦਿੱਤਾ। ਉਹ ਸਕੂਲ ਸਾਢੇ ਬਾਰਾਂ ਵਜੇ ਸ਼ੁਰੂ ਹੁੰਦਾ ਸੀ। ਭੂਪਿੰਦਰ ਨੂੰ ਗਿਆਰਾਂ ਵਜੇ ਘਰੋਂ ਨਿਕਲਣਾ ਪੈਂਦਾ। ਉਹ ਡਾਂਡਾ ਰਹਿੰਦੇ ਸਨ। ਡਾਂਡਾ ਤੋਂ ਬਸ ਫੜ ਕੇ ਉਹ ਬਾਂਦਰਾ ਜਾਂਦਾ ਤੇ ਬਾਂਦਰਾ ਤੋਂ ਰਿੰਗ ਸਰਕਲ। ਉੱਥੋਂ ਪੈਦਲ ਸਕੂਲ ਪਹੁੰਚਦਾ। ਸ਼ਾਮ ਨੂੰ ਵਾਪਸ ਜਾਂਦਿਆਂ ਗੱਡੀ ਫੜ ਉਸ ਨੂੰ ਅੱਠ ਵਜ ਜਾਂਦੇ। ਕਿਉਂਕਿ ਸ਼ਾਮ ਨੂੰ ਬੱਸਾਂ ਗੱਡੀਆਂ ਵਿੱਚ ਭੀੜ ਬਹੁਤ ਹੋ ਜਾਂਦੀ ਸੀ ਤੇ ਕਈ ਗੱਡੀਆਂ ਬੱਸਾਂ ਛੱਡਣੀਆਂ ਪੈਂਦੀਆਂ ਸਨ।

ਇਕ ਵਾਰ ਭੂਪਿੰਦਰ ਨੇ ਗੱਲਾਂ ਕਰਦਿਆਂ ਦੱਸਿਆ ਸੀ ਕਿ ਜਦੋਂ ਉਹ ਸੱਤ ਵਜੇ ਤੋਂ ਲੇਟ ਹੋ ਜਾਂਦਾ ਤਾਂ ਮਾਂ ਬਿਨਾ ਮਤਲਬੋਂ ਕੁਟਾਪਾ ਚਾੜ੍ਹ ਦਿੰਦੀ, ਉਹ ਕੁਟਾਪਾ ਚਾੜ੍ਹਨ ਦਾ ਕੋਈ ਨਾ ਕੋਈ ਬਹਾਨਾ ਬਣਾ ਹੀ ਲੈਂਦੀ। ਭੂਪਿੰਦਰ ਨੂੰ ਘਰ ਮਾਂ ਨੂੰ ਪੜ੍ਹਾਉਣਾ ਵੀ ਪੈਂਦਾ। ਜਿਥੋਂ ਕਿਤੇ ਭੁੱਲ ਜਾਂਦਾ ਕੁਟਾਪਾ ਤਿਆਰ ਮਿਲਦਾ। ਇਸ ਕੁਟਾਪੇ ਤੋਂ ਤੰਗ ਆ ਕੇ ਉਸਨੇ ਦਾਦੀ ਜੀ ਨੂੰ ਖਤ ਲਿਖ ਦਿੱਤਾ। ਵੀਹਾਂ ਦਿਨਾਂ ਬਾਅਦ ਜੁਆਬ ਆ ਗਿਆ। ਦਾਦੀ ਜੀ ਨੇ ਸਖ਼ਤ ਹਦਾਇਤ ਕੀਤੀ ਕਿ ਜਲਦੀ ਤੋਂ ਜਲਦੀ ਮੁੰਡੇ ਨੂੰ ਮੇਰੇ ਕੋਲ ਛੱਡ ਜਾ। ਜਦੋਂ ਮਾਂ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਵੀ ਛੇਤੀ ਤੋਂ ਛੇਤੀ ਭੂਪਿੰਦਰ ਨੂੰ ਘਰੋਂ ਕੱਢਣ ਦੀ ਕੀਤੀ। ਪਿਤਾ ਆ ਕੇ ਭੂਪਿੰਦਰ ਨੂੰ ਜਲੰਧਰ ਛਡ ਗਿਆ। ਜਲੰਧਰ ਆ ਕੇ ਫਿਰ ਦੂਸਰੀ ਵਿੱਚ ਦਾਖਲ ਹੋ ਗਿਆ।

ਏਥੇ ਫੱਟੀਆਂ-ਸਲੇਟਾਂ ਉੱਤੇ ਸਾਰਾ ਕੰਮ ਕਰਵਾਇਆ ਜਾਂਦਾ ਸੀ ਇਸ ਕਰ ਕੇ ਉਸ ਦੀ ਲਿਖਾਈ ਬਹੁਤ ਖੁਸ਼ਖ਼ਤ ਸੀ।

ਜਦੋਂ ਉਹ ਪੰਜਵੀਂ ਵਿੱਚ ਹੋਇਆ ਤਾਂ ਲੰਮੀ ਬਿਮਾਰੀ ਨਾਲ 27 ਫਰਵਰੀ 1956 ਨੂੰ ਦਾਦਾ ਜੀ ਗੁਜ਼ਰ ਗਏ। ਉਦੋਂ

ਤਨਖਾਹਾਂ-ਪੈਨਸ਼ਨਾਂ ਬਹੁਤ ਘੱਟ ਹੁੰਦੀਆਂ ਸੀ। ਚਾਲੀ ਰੁਪਏ ਦਾਦੀ ਜੀ ਨੂੰ ਪੈਨਸ਼ਨ ਮਿਲਣ ਲੱਗੀ। ਘਰ ਦੋ ਕਮਰੇ ਕਿਰਾਏ ਉੱਤੇ ਚਾੜ੍ਹ ਕੇ ਪੈਂਤੀ ਰੁਪਏ ਮਿਲੇ। ਪਝੱਤਰ ਰੁਪਏ ਵਿਚ ਦਾਦੀ ਪੋਤੇ ਦਾ ਗੁਜ਼ਾਰਾ ਹੋ ਜਾਂਦਾ। ਭੂਆ ਚੰਨੋ ਦਾ ਵਿਆਹ ਕਾਫੀ ਚਿਰ ਪਹਿਲਾਂ ਹੋ ਚੁੱਕਾ ਸੀ। ਪਿਤਾ ਵਲੋਂ ਉਨ੍ਹਾਂ ਨੂੰ ਕੋਈ ਉਮੀਦ ਨਹੀਂ ਸੀ। ਕਿਉਂਕਿ 1947-48 ਵਿੱਚ ਦਾਦਾ ਜੀ ਚਹੇੜੂ ਬੇਈਂ ਦੇ ਪੁਲ ਉੱਤੇ ਕੰਮ ਕਰਦੇ ਸਨ। ਦੁਪਿਹਰ ਨੂੰ ਰੋਟੀ ਖਾ ਕੇ ਜਦੋਂ ਉਹ ਪੁਲ ਉੱਤੇ ਪਹੁੰਚੇ ਤਾਂ ਕੰਪਣੀ ਵਾਲੇ ਲੋਹੇ ਦੀਆਂ ਪਲੇਟਾਂ ਲਾਹ ਕੇ ਚਲੇ ਗਏ ਸਨ। ਉਹ ਪਲੇਟਾਂ ਉਗੜ ਦੁਗੜੀਆਂ ਪਈਆਂ ਸਨ। ਦਾਦਾ ਜੀ ਉਨ੍ਹਾਂ ਦੇ ਉੱਤੋਂ ਦੀ ਹੋ ਕੇ ਦੂਜੇ ਪਾਸੇ ਜਾਣ ਲਗੇ ਤਾਂ ਪਲੇਟ ਖਿਸਕ ਗਈ ਤੇ ਹੇਠਾਂ ਬੇਈਂ ਵਿੱਚ ਜਾ ਡਿੱਗੀ। ਦਾਦਾ ਜੀ ਵੀ ਉਸ ਦੇ ਨਾਲ ਹੀ ਬੇਈਂ ਵਿੱਚ ਆ ਡਿੱਗੇ।

ਪੱਥਰਾਂ ਵਿੱਚ ਫਸ ਕੇ ਉਨ੍ਹਾਂ ਦੀ ਇਕ ਲੱਤ ਟੁੱਟ ਗਈ। ਉਨ੍ਹਾਂ ਨੂੰ ਫਿਰੋਜ਼ਪੁਰ ਹਸਪਤਾਲ ਦਾਖਲ ਕਰਵਾਇਆ ਗਿਆ।

ਸੰਤਾਲੀ ਵਿੱਚ ਮਾਂ ਏਥੇ ਹੀ ਸੀ। ਦਾਦੀ ਜੀ ਨੇ ਉਸ ਨੂੰ ਕਿਹਾ ਕਿ ਹਾਲਾਤ ਦਾ ਕੁਝ ਪਤਾ ਨਹੀਂ, ਕਿਤੇ ਲੋੜ ਪੈ ਜਾਏ ਤਾਂ ਪੈਸੇ ਇਨ੍ਹਾਂ ਆਲਿਆਂ ਵਿੱਚ ਪਏ ਹਨ। ਪਿਤਾ ਜਦੋਂ ਦਾਦਾ ਜੀ ਦਾ ਪਤਾ ਲੈਣ ਆਇਆ ਤਾਂ ਮਾਂ ਨੇ ਉਸ ਨੂੰ ਸਾਰੇ ਟਿਕਾਣੇ ਦੱਸ ਦਿੱਤੇ। ਪਿਤਾ ਗਹਿਣੇ ਅਤੇ ਰੁਪਏ ਲੈ ਕੇ ਬੰਬਈ ਚਲੇ ਗਿਆ। ਦਾਦੀ ਜੀ ਨੂੰ ਹਸਪਤਾਲ ਪੈਸਿਆਂ ਦੀ ਲੋੜ ਪਈ ਤਾਂ ਉਸ ਨੂੰ ਸਾਰੇ ਟਿਕਾਣੇ ਖਾਲੀ ਮਿਲੇ। ਇਕ ਦੋ ਟਿਕਾਣੇ ਜੋ ਨਹੀਂ ਦਸੇ ਸਨ ਉਹ ਬਚ ਗਏ। ਦਾਦੀ ਜੀ ਉੱਥੋਂ ਪੈਸੇ ਲੈ ਕੇ ਫਿਰੋਜ਼ਪੁਰ ਚਲੇ ਗਏ। ਉਨ੍ਹਾਂ ਕਿਸੇ ਨੂੰ ਵੀ ਕੁਝ ਨਾ ਦੱਸਿਆ। ਇਸ ਗਲ ਦਾ ਤਾਂ ਕਾਫੀ ਚਿਰ ਬਾਅਦ ਪਤਾ ਲਗਾ।

ਭੂਪਿੰਦਰ ਪੜ੍ਹਨ ਵਿੱਚ ਬਹੁਤਾ ਵਧੀਆ ਨਹੀਂ ਸੀ। ਹਾਂ ਉਸ ਨੇ ਆਪਣੇ ਦਿਲ ਨਾਲ ਇਹ ਸਮਝੌਤਾ ਕੀਤਾ ਹੋਇਆ ਸੀ ਕਿ ਹਰ ਹੀਲੇ ਪਾਸ ਹੋਣਾ ਪਰ ਨਕਲ ਮਾਰ ਕੇ ਨਹੀਂ। ਜਦੋਂ ਵੀ ਜਿੱਥੇ ਵੀ ਫੇਲ ਹੋ ਗਿਆ, ਅੱਗੇ ਨਹੀਂ ਪੜ੍ਹਣਾ। ਇਸ ਤਰ੍ਹਾਂ ਧੱਕੇ ਮਾਰਦਾ-ਖਾਂਦਾ ਉਹ ਹਾਇਰ ਸਕੰਡਰੀ ਤਕ ਪਹੁੰਚ ਹੀ ਗਿਆ। ਵੱਡੀ ਗੱਲ ਇਹ ਸੀ ਕਿ ਉਸ ਦੇ ਪਿੱਛੇ ਹੱਲਾਸ਼ੇਰੀ ਦੇਣ ਵਾਲਾ ਕੋਈ ਨਹੀਂ ਸੀ। ਦਾਦੀ ਵਿਚਾਰੀ ਅਨਪੜ੍ਹ ਸੀ। ਉਹ ਤਾਂ ਸਿਰਫ ਏਨੀ ਗਲ ਹੀ ਕਹਿੰਦੀ ਸੀ "ਪੜ੍ਹ ਲੈ ਕਾਕਾ ਤੇਰੇ ਕੰਮ ਆਊ।" ਖੈਰ ਉਹ ਹਾਇਰ ਸਕੰਡਰੀ ਕਲੀਅਰ ਨਾ ਕਰ ਸਕਿਆ। ਦੋ ਸਬਜੈਕਟ ਵਿੱਚੋਂ ਕੰਪਾਰਟਮੈਂਟ ਆਈ ਸੀ।

ਉਹ ਮੋਟਰ ਮਕੈਨਿਕ ਬਣਨਾ ਚਾਹੁੰਦਾ ਸੀ। ਉਸ ਨੇ ਮੇਹਰਚੰਦ ਟੈਕਨੀਕਲ ਵਿੱਚ ਅਪਲਾਈ ਕੀਤਾ ਪਰ ਹਾਇਰ ਸਕੰਡਰੀ ਪਾਸ ਨਾ ਹੋਣ ਕਰਕੇ ਗੱਲ ਨਾ ਬਣੀ। ਉਨ੍ਹਾਂ ਦੇ ਦੋ ਖਤ ਵੀ ਆਏ ਕਿ ਹੋਰ ਕਿਸੇ ਵੀ ਕੰਮ ਲਈ ਆ ਜਾ ਪਰ ਉਹ ਨਾ ਗਿਆ। ਉਨ੍ਹਾਂ ਦਿਨਾਂ ਵਿੱਚ ਜਲੰਧਰ ਪ੍ਰੈਸ ਅਤੇ ਲੇਖਕਾਂ ਦਾ ਗੜ੍ਹ ਸੀ। ਕੰਪਣੀ ਬਾਗ ਦੇ ਸਾਹਮਣੇ ਇਕ ਕੋਫੀ ਹਾਊਸ ਖੁੱਲਾ ਸੀ। ਬਹੁਤ ਸਾਰੇ ਲੇਖਕ ਉੱਥੇ ਕਥਾ-ਵਾਰਤਾ ਕਰਨ ਜਾਂਦੇ ਸਨ। ਸਾਨੂੰ ਵੀ ਕੁਝ ਲਿਖਣ ਦਾ ਝੱਸ ਪੈ ਗਿਆ ਸੀ। ਪੜ੍ਹਣ ਦਾ ਤਾਂ ਪਹਿਲਾਂ ਹੀ ਸੀ। ਬਰਜਿੰਦਰ-ਮੱਖਣ ਤੇ ਅਮਰਜੀਤ ਵੀ ਉੱਥੇ ਕੋਫੀ ਦਾ ਸੁਆਦ ਲੈਣ ਜਾਂਦੇ ਸਨ, ਉਸਤਾਦ ਵੀ ਜਾਣ ਲਗ ਪਿਆ। ਇਕ ਦਿਨ ਬਰਜਿੰਦਰ ਕਹਿਣ ਲੱਗਾ ਕੁਝ ਲਿਖਿਆ ਕਰੀਏ। ਉਸ ਨੇ ਇਕ ਟੌਪਿਕ ਦਿੱਤਾ। ਅਗਲੀ ਬੈਠਕ ਵਿੱਚ ਸਾਰਿਆਂ ਨੇ ਆਪਣੀ ਆਪਣੀ ਰਚਨਾ ਸੁਣਾਈ। ਭੂਪਿੰਦਰ ਨੇ ਕਿਸੇ ਸਾਧ ਉੱਤੇ ਕਹਾਣੀ ਲਿਖੀ, ਚੰਗੀ ਸੀ। ਬਰਜਿੰਦਰ ਨੇ ਕਿਹਾ ਮੈਨੂੰ ਦੇ ਦੇ, ਇਸ ਨੂੰ ਤਸਵੀਰ ਵਿੱਚ ਛਾਪਾਂਗਾ। ਉਸ ਨੇ ਹੇਠਾਂ ਨਾਮ ਲਿਖਣ ਲਈ ਕਿਹਾ ਤਾਂ ਭੂਪਿੰਦਰ ਨੇ "ਭੂਪਿੰਦਰ ਸਿੰਘ ਅਨਪੜ੍ਹ" ਲਿਖ ਦਿੱਤਾ।

"ਏਹ ਕੀ ?" ਬਰਜਿੰਦਰ ਉਸ ਵਲ ਦੇਖਦਾ ਹੋਇਆ ਬੋਲਿਆ। ਏਹ ਤਾਂ ਸਾਰੇ ਤੈਨੂੰ ਉਸਤਾਦ ਕਹਿੰਦੇ ਹਨ, ਤੂੰ ਅਨਪੜ੍ਹ ਲਿਖ ਦਿੱਤਾ।

"ਭਰਾਵਾ ਇਹ ਸਾਰੇ ਮੈਨੂੰ ਮਜ਼ਾਕ ਕਰਦੇ ਨੇ। ਜਿਵੇਂ ਕਿਸੇ ਕਮਜ਼ੋਰ ਬੰਦੇ ਨੂੰ ਸ਼ਾਹ ਜੀ, ਜਾਂ ਪਹਿਲਵਾਨ ਕਹਿ ਦਿੰਦੇ ਹਨ। ਮੈਨੂੰ ਆਉਂਦਾ ਕੁਝ ਨਹੀਂ ਇਸ ਕਰਕੇ ਇਹ ਮੈਨੂੰ ਉਸਤਾਦ ਕਹਿਕੇ ਮਜ਼ਾਕ ਕਰਦੇ ਨੇ।" ਭੂਪਿੰਦਰ ਨੇ ਸਮਝਾਇਆ।

"ਚਲ ਕੋਈ ਨਹੀਂ, ਇਨ੍ਹਾਂ ਦੇ ਮਜ਼ਾਕ ਨੂੰ, ਅਸੀਂ ਮਜ਼ਾਕ ਕਰਕੇ ਭੂਪਿੰਦਰ ਓਸਤਾਦ ਲਿਖ ਦਿੰਦੇ ਹਾਂ। ਕਿਉਂਕਿ ਤੂੰ ਕਹਾਣੀ ਲਿਖ ਲਈ ਹੈ।" ਬਰਜਿੰਦਰ ਨੇ ਕਹਾਣੀ ਜੇਬ 'ਚ ਪਾ ਲਈ ਜੋ ਅਗਲੇ ਮਹੀਨੇ ਤਸਵੀਰ ਵਿੱਚ 'ਅੱਜ ਦੇ ਸੰਤ' ਨਾਮ ਹੇਠ ਛਪ ਗਈ। ਬਹੁਤ ਸਾਰੇ ਸੱਜਣਾਂ ਦੇ ਪ੍ਰਸ਼ੰਸਾਮਈ ਖਤ ਆਏ। ਉਸ ਦਾ ਹੌਂਸਲਾ ਵਧ ਗਿਆ। ਉਹ ਹੋਰ ਲਿਖਣ ਲਗ ਪਿਆ। ਕਈ ਪੇਪਰਾਂ ਵਿੱਚ (ਫਤਿਹ-ਪ੍ਰੀਤਮ ਦਿੱਲੀ) ਹਾਣੀ, ਤਸਵੀਰ ਵਿੱਚ ਛਪਣ ਲਗਾ। ਇਹ ਸਿਲਸਿਲਾ ਥੋੜ੍ਹਾ ਚਿਰ ਹੀ ਰਿਹਾ। ਕਿਉਂਕਿ ਉਸ ਦਾ ਦੋਸਤ ਮੱਖਣ ਬੰਬਈ ਚਲੇ ਗਿਆ। ਬਰਜਿੰਦਰ ਵੀ ਪੜ੍ਹਣ ਵਲ ਧਿਆਨ ਦੇਣ ਲਗਾ। ਅਮਰਜੀਤ ਦਿੱਲੀ ਚਲੇ ਗਿਆ।

1965 ਵਿੱਚ ਭੂਪਿੰਦਰ ਦੀ ਸ਼ਾਦੀ ਹੋ ਗਈ। ਉਹ ਰੋਟੀ ਰੋਜ਼ੀ ਦੇ ਚੱਕਰ 'ਚ ਪੈ ਗਿਆ। 1968 ਵਿੱਚ ਉਹ ਆਪਣੀ ਭੂਆ ਦੇ ਮੁੰਡੇ ਨੂੰ ਫ਼ੌਜ ਵਿੱਚ ਭਰਤੀ ਕਰਾਉਣ ਗਿਆ ਤਾਂ ਉਸ ਅਫ਼ਸਰ ਨੇ ਭੂਪਿੰਦਰ ਉਸਤਾਦ ਨੂੰ ਵੀ ਫ਼ੌਜ ਵਿੱਚ ਭਰਤੀ ਹੋਣ ਲਈ ਜ਼ੋਰ ਲਾਇਆ ਪਰ ਉਹ ਨਹੀਂ ਮੰਨਿਆ। ਉਸ ਨੇ ਗੋਪਾਲ ਸਿੰਘ ਐਂਡ ਸਨਜ਼ ਵਿੱਚ ਖਰਾਦ ਦਾ ਕੰਮ ਸਿਖਣਾ ਸ਼ੁਰੂ ਕੀਤਾ

ਸੀ। ਵੈਸੇ ਪਹਿਲਾਂ ਪਹਿਲਾਂ ਉਸਨੇ ਮੋਟਰ ਸਾਈਕਲਾਂ ਦਾ ਕੰਮ ਸਿਖਣਾ ਸ਼ੁਰੂ ਕੀਤਾ। ਉਹ ਚਾਰ ਪੰਜ ਮੁੰਡੇ ਉਨ੍ਹਾਂ ਦੀ (ਮਾਲਕ) ਹੀ ਬਰਾਦਰੀ ਦੇ ਕੰਮ ਕਰਦੇ ਸਨ। ਇਕ ਮੁੰਡੇ ਨੂੰ ਪੰਜ ਸਾਲ ਹੋ ਗਏ ਸਨ। ਇਕ ਦਿਨ ਹੋਰ ਕੋਈ ਕੰਮ ਨਹੀਂ ਸੀ। ਇਕ ਮੋਟਰ ਸਾਈਕਲ ਦਾ ਇੰਜਣ ਬੰਨਣ ਵਾਲਾ ਸੀ। ਉਸ ਮੁੰਡੇ ਨੇ ਮਾਲਕ ਨੂੰ ਕਿਹਾ, "ਉਸਤਾਦ ਜੀ ਅਜ ਹੋਰ ਕੋਈ ਕੰਮ ਨਹੀਂ ਹੈ, ਮੋਟਰ ਸਾਈਕਲ ਦਾ ਇੰਜਣ ਬੰਨਣਾ ਦਸ ਦਿਓ।"

ਉਸਤਾਦ ਹਰਬੰਸ ਲਾਲ ਉਸ ਮੁੰਡੇ ਵਲ ਦੇਖ ਕੇ ਹੱਸ ਪਿਆ। ਏਨੂੰ (ਛੋਟੇ ਭਰਾ ਨੂੰ) ਗਿਆਰਾਂ ਸਾਲ ਹੋ ਗਏ ਨੇ ਕੰਮ ਕਰਦਿਆਂ ਮੈਂ ਅਜੇ ਏਨੂੰ ਨਹੀਂ ਦੱਸਿਆ ਤੂੰ ਕਿਵੇਂ ਕਹਿ ਰਿਹੈ ਇੰਜਣ ਬੰਨਣਾ ਦਸ ਦਿਓ।

ਭੂਪਿੰਦਰ ਉਸਤਾਦ ਨੂੰ ਉਸ ਦੀ ਗੱਲ ਬਹੁਤ ਲੱਗੀ। ਰੋਟੀ ਦਾ ਟਾਈਮ ਹੋਣ ਵਾਲਾ ਸੀ। ਉਹ ਅੰਦਰ ਗਿਆ, ਕਪੜੇ ਬਦਲੇ ਤੇ ਰੋਟੀ ਵਾਲਾ ਡੱਬਾ ਚੁੱਕਿਆ, "ਅੱਛਾ ਉਸਤਾਦ ਜੀ ਕੋਈ ਗਲਤੀ ਹੋਵੇ ਤਾਂ ਮਾਫ਼ ਕਰ ਦੇਣਾ। ਮੈਂ ਸਵੇਰੇ ਨਹੀਂ ਆਉਣਾ।"

"ਕਿਉਂ ਕੀ ਗਲ ਹੋਈ?" ਉਸ ਨੇ ਹੈਰਾਨੀ ਨਾਲ ਪੁੱਛਿਆ।

"ਉਸਤਾਦ ਜੀ ! ਤੁਸੀਂ ਗਿਆਰਾਂ ਸਾਲਾਂ 'ਚ ਭਰਾ ਨੂੰ ਕੁਝ ਨਹੀਂ ਦੱਸਿਆ ਤਾਂ ਸਾਨੂੰ ਕੀ ਦੱਸੋਗੇ।" ਫਿਰ ਉਸ ਦਾ ਜੁਆਬ ਨਹੀਂ ਉਡੀਕਿਆ। ਭੂਪਿੰਦਰ ਨੇ ਸਾਈਕਲ ਦਾ ਹੈਂਡਲ ਸਾਂਭਿਆ ਤੇ ਘਰ ਵਲ ਨੂੰ ਤੁਰ ਪਿਆ।

ਸਮੇਂ ਨੇ ਭੂਪਿੰਦਰ ਉਸਤਾਦ ਕੋਲੋਂ ਕੰਮ ਬਹੁਤ ਕਰਵਾਏ। ਪਹਿਲਾਂ ਰਾਜਨੀਤੀ ਕੀਤੀ, ਛਡ ਦਿੱਤੀ। ਬੰਬਈ ਪਿਤਾ ਕੋਲ ਗਿਆ। ਉਹ ਉੱਥੇ ਈਸੋ ਆਇਲ ਦਾ ਬਿਲਡਿੰਗ ਠੇਕੇਦਾਰ ਸੀ ਉਸ ਕੋਲ 8-10 ਬੰਦੇ ਕੰਮ ਕਰਦੇ ਸਨ। ਭੂਪਿੰਦਰ ਨੂੰ ਉਹ ਸਿਰਫ ਉਤਲੇ ਕੰਮ ਲਈ ਬੁਲਾਉਂਦਾ ਸੀ। ਭੂਪਿੰਦਰ ਖਾਲੀ ਬਹਿ ਨਹੀਂ ਸਕਦਾ ਸੀ, ਉਹ ਕਾਰੀਗਰਾਂ ਨਾਲ ਕੰਮ ਕਰਨ ਲਗ ਪੈਂਦਾ। ਇਸ ਤਰ੍ਹਾਂ ਉਹ ਲੱਕੜ ਦਾ ਕੰਮ ਸਿੱਖ ਗਿਆ। ਉੱਥੇ ਉਹ ਤਿੰਨ ਚਾਰ ਮਹੀਨੇ ਹੀ ਮਸੀ ਰਹਿੰਦਾ ਸੀ। ਕਿਉਂਕਿ ਉਸ ਦੀ ਮਾਂ-ਪਿਓ ਨਾਲ ਬਣਦੀ ਨਹੀਂ ਸੀ। ਜਲੰਧਰ ਆ ਕੇ ਉਹ ਫਿਰ ਕਿਸੇ ਫੈਕਟਰੀ ਵਿੱਚ ਖਰਾਦ ਦਾ ਕੰਮ ਕਰਨ ਲਗ ਜਾਂਦਾ। ਜਦੋਂ ਜਲੰਧਰ ਆਉਣਾ ਬੰਬਈ ਦੇ ਫਿਲਿਮ ਸਟੂਡੀਓ ਦੀਆਂ ਗੱਲਾਂ ਕਰਦਾ। ਉਦੋਂ ਫਿਲਮਾਂ ਦੇ ਸਾਰੇ ਸੈੱਟ ਬਣਾਏ ਜਾਂਦੇ ਸਨ। ਮੱਖਣ ਉੱਥੇ ਹੋਣ ਕਰਕੇ ਛੁੱਟੀ ਵਾਲੇ ਦਿਨ ਉਹ ਕਿਸੇ ਸਟੂਡੀਓ ਵਲ ਨਿਕਲ ਜਾਂਦੇ। ਏਸੇ ਚੱਕਰ ਵਿੱਚ ਉਸ ਦੀ ਮੁਲਾਕਾਤ ਕੇਦਾਰ ਸ਼ਰਮਾ, ਬਲਰਾਜ ਸਾਹਨੀ, ਬੇਦੀ, ਅਜੀਤ, ਦੀਪਕ ਪਰਾਸ਼ਰ ਕਈ ਕਲਾਕਾਰਾਂ ਨਾਲ ਹੁੰਦੀ ਰਹੀ।

ਫਿਰ ਉਸ ਦਾ ਅੰਨ ਪਾਣੀ ਉਸ ਨੂੰ ਉਮਾਨ ਲੈ ਗਿਆ। ਉੱਥੇ ਜਾ ਕੇ ਉਸਦਾ ਪੜ੍ਹਣਾ ਲਿਖਣਾ ਬੰਦ ਹੋ ਗਿਆ। ਇਕ ਵਾਰ ਉਸ ਨੇ ਦੱਸਿਆ ਸੀ ਕਿ ਜਦੋਂ ਉਹ ਪਹਿਲੀ ਵਾਰ ਉਮਾਨ ਗਿਆ ਤਾਂ ਉਹ ਤਿੰਨ ਜਣੇ ਸਨ ਇਕ ਰਬਾਵ ਕੋਲ। ਇਕ ਸੀ ਜਲੰਧਰ ਤੋਂ ਹੀ ਉਸ ਦੇ ਦੋਸਤ ਮਲਕੀਤ ਦਾ ਸਾਂਢੂ ਤੇ ਦੂਜਾ ਸੀ ਉਸਦੇ ਸਾਂਢੂ ਦਾ ਦੋਸਤ ਮੇਜ਼ਰ ਸਿੰਘ। ਤਿੰਨੇ ਸਰਦਾਰ ਸਨ। ਰਾਤੀ ਕੋਈ ਨੌਂ ਵਜੇ ਨਾਲ ਉਹ ਰਬਾਵ ਨਾਲ ਪਿੰਡ ਪਹੁੰਚੇ। ਉਸ ਪਿੰਡ ਦਾ ਨਾਮ 'ਇਜ਼' ਸੀ। ਜੋ ਮਸਕਟ ਤੋਂ 250 ਕਿਲੋਮੀਟਰ ਦੂਰ ਹੈ। ਜਦੋਂ ਉਹ ਪਿੰਡ ਪਹੁੰਚੇ ਤਾਂ ਬੱਦਲ ਬਹੁਤ ਘੋਰੂ ਪਾ ਰਹੇ ਸਨ। ਰਬਾਵ ਨੇ ਉਨ੍ਹਾਂ ਦਾ ਸਮਾਨ ਗੱਡੀ ਤੋਂ ਲੁਹਾ ਕੇ ਖੋਲੇ ਵਰਗੇ ਘਰ ਦੇ ਵਿਹੜੇ ਵਿੱਚ ਰਖਵਾ ਦਿੱਤਾ। ਉਸ ਪਿੰਡ ਦੇ ਬਹੁਤੇ ਘਰ ਅਜੇਹੇ ਹੀ ਸਨ।

ਉਸਤਾਦ ਨੇ ਬੱਦਲਾਂ ਵਲ ਦੇਖਦਿਆਂ ਕਿਹਾ, "ਰਬਾਵ ਨੇ ਸਮਾਨ ਏਥੇ ਰਖਵਾ ਦਿੱਤਾ, ਹੁਣੇ ਮੀਂਹ ਆ ਜਾਣਾ। ਇਹ ਗੱਲ ਬਲਦੇਵ ਨੇ ਸੁਹੇਲੀ ਵਿੱਚ ਰਬਾਵ ਨੂੰ ਸਮਝਾਈ। "ਏਥੇ ਮੀਂਹ ਨਹੀਂ ਪੈਂਦਾ। ਬੱਦਲ ਏਸੇ ਤਰ੍ਹਾਂ ਰੌਲੀ ਪਾ ਕੇ ਚਲੇ ਜਾਂਦੇ ਹਨ। 14 ਸਾਲ ਹੋ ਗਏ ਹਨ ਮੀਂਹ ਪਏ ਨੂੰ।" ਰਬਾਵ ਨੇ ਦੱਸਿਆ ਤੇ ਉਹ ਚਲੇ ਗਿਆ। ਉਸਤਾਦ ਹੁਰੀਂ ਵੱਡੀ ਸਾਰੀ ਖਜੂਰਾਂ ਦੀ ਚਟਾਈ ਉੱਤੇ ਬਿਸਤਰੇ ਵਿਛਾਉਣ ਲਗ ਪਏ। ਅਜੇ ਉਹ ਲੰਮੇ ਪਏ ਹੀ ਸਨ ਕਿ ਬੰਬ ਦੀ ਤਰ੍ਹਾਂ ਮੀਂਹ ਡਿੱਗਿਆ। ਬਿਸਤਰੇ ਇਕੱਠੇ ਕਰਦਿਆਂ ਕਰਦਿਆਂ ਭਿੱਜ ਗਏ। ਰਬਾਵ ਦੌੜਾ ਆਇਆ, ਉਹ ਬਹੁਤ ਖੁਸ਼ ਸੀ। ਉਸਨੇ ਸਮਾਨ ਦੂਜੇ ਘਰ ਰੱਖਣ ਲਈ ਕਿਹਾ।

ਸਵੇਰ ਨੂੰ ਸਾਰੇ ਪਿੰਡ ਵਿੱਚ ਇਹ ਖਬਰ ਫੈਲ ਗਈ ਕਿ ਪਿੰਡ ਵਿੱਚ ਜੋ ਹਿੰਦੀ ਆਏ ਨੇ ਉਨ੍ਹਾਂ ਕਿਹਾ ਸੀ ਮੀਂਹ ਪਏਗਾ। ਸੋ ਮੀਂਹ ਪੈ ਗਿਆ। ਸਵੇਰੇ ਸਾਰਾ ਪਿੰਡ ਉਨ੍ਹਾਂ ਨੂੰ ਖੁਸ਼ਾਮਦੀਦ ਕਹਿ ਰਿਹਾ ਸੀ। ਸਾਰਾ ਪਿੰਡ ਉਨ੍ਹਾਂ ਦੀ ਇੱਜ਼ਤ ਕਰਨ ਲਗਾ। ਪਿੰਡ ਵਾਲੇ ਇਸ ਗੱਲੋਂ ਵੀ ਉਨ੍ਹਾਂ ਦੀ ਇੱਜ਼ਤ ਕਰਨ ਲਗੇ ਕਿ ਉਹ ਖੇਤੀ ਤੋਂ ਲੈ ਕੇ ਲੱਕੜ, ਲੋਹੇ, ਰਾਜਗਿਰੀ, ਪਲੰਬਰ ਦਾ ਸਾਰੇ ਕੰਮ ਕਰ ਲੈਂਦੇ ਸਨ।

ਉਨ੍ਹਾਂ ਨੇ ਉੱਥੇ ਜਾ ਕੇ ਤਬੂਕ (Block) ਬਣਾਉਣੇ ਵੀ ਸਿਖ ਲਏ ਸਨ। ਇਕ ਵਾਰ ਉਨ੍ਹਾਂ ਨੇ ਪੰਗਾ ਲੈ ਲਿਆ। ਉਹ ਕਿਤੇ ਤਬੂਕ ਛੱਡਣ ਗਏ। ਉਹ ਥਾਂ ਸੀ ਜਿਥੋਂ ਨਾਲਿਆਂ ਰਾਹੀ ਪਿੰਡਾਂ ਨੂੰ ਪਾਣੀ ਜਾਂਦਾ ਸੀ। ਕੁਝ ਉਮਾਨੀ ਉਸ ਥਾਂ ਦੀ ਮੁਰੰਮਤ ਕਰ ਰਹੇ ਸਨ। ਉਹ ਥਾਂ ਜ਼ਮੀਨ ਤੋਂ 70-75 ਫੁੱਟ ਨੀਵੀਂ ਸੀ ਤੇ ਉੱਥੇ ਜਾਣ ਲਈ ਇਕ ਖੂਹੀ ਵਿੱਚ ਰੱਸੇ ਦੇ ਸਹਾਰੇ ਉਤਰਨਾ ਪੈਂਦਾ ਸੀ। ਉਨ੍ਹਾਂ ਉਮਾਨੀਆਂ ਨੇ ਉਨ੍ਹਾਂ ਨੂੰ ਚੈਲੰਜ ਕੀਤਾ ਕਿ ਤੁਸੀਂ ਹੇਠਾਂ ਨਹੀਂ ਜਾ ਸਕਦੇ। ਉਦੋਂ ਉਨ੍ਹਾਂ ਨੂੰ ਉੱਥੇ ਕੰਮ

ਕਰਦਿਆਂ ਡੇਢ ਕੁ ਸਾਲ ਹੋ ਗਿਆ ਸੀ। ਪਿੰਡ ਵਾਲੇ ਇਹ ਸਮਝਦੇ ਸਨ ਕਿ ਉਹ ਲੋਕ ਅੱਲਾ ਦੇ ਭੇਜੇ ਖਾਸ ਬੰਦੇ ਹਨ ਤੇ ਹਰ ਕੰਮ ਕਰ ਸਕਦੇ ਹਨ।

ਉਸਤਾਦ ਹੋਰਾਂ ਬਿਨਾਂ ਸੋਚੇ ਸਮਝੇ ਹੇਠਾਂ ਜਾਣ ਦਾ ਫੈਸਲਾ ਕਰ ਲਿਆ। ਉਸਤਾਦ ਅਤੇ ਮੇਜਰ ਸਿੰਘ ਤਾਂ ਰੱਸੇ ਨੂੰ ਫੜ ਕੇ ਸੌਖੇ ਹੀ ਹੇਠਾਂ ਉਤਰ ਗਏ। ਪਰ ਬਲਦੇਵ ਸਿੰਘ ਨੂੰ ਕੁਝ ਘਬਰਾਹਟ ਹੋਈ। ਜਦੋਂ ਹੇਠਾਂ ਪਹੁੰਚੇ ਤਾਂ ਪਾਣੀ ਦੀ ਹਵਾੜ ਨੇ ਉਨ੍ਹਾਂ ਦਾ ਨੱਕ 'ਚ ਦਮ ਕਰ ਦਿੱਤਾ। ਅੱਗੇ ਜਾਣ ਦਾ ਰਾਹ ਵੀ ਫੁੱਟ ਕੁ ਹੀ ਚੌੜਾ ਸੀ ਦੋਵੇਂ ਪਾਸੇ ਕੰਧਾਂ ਰਗੜ ਮਾਰ ਰਹੀਆਂ ਸਨ। ਟੇਢੇ ਹੋ ਕੇ ਦਸ ਕੁ ਫੁੱਟ ਅੱਗੇ ਜਾਣਾ ਪਿਆ। ਅੱਗੇ ਪੱਚੀ ਤੀਹ ਫੁੱਟ ਲੰਬਾ ਚੌੜਾ ਥਾਂ ਸੀ ਜਿੱਥੇ ਉਹ ਤਬੂਕ ਲਗਣੇ ਸਨ। ਉਹ ਤਿੰਨੇ ਦਸ ਕੁ ਮਿੰਟ ਉੱਥੇ ਖੜ੍ਹੇ ਹੋਏ। ਉਨ੍ਹਾਂ ਦੇ ਸਾਹ ਠੀਕ ਹੋਏ ਤਾਂ ਉਨ੍ਹਾਂ ਵਾਪਸੀ ਕੀਤੀ। ਸਭ ਤੋਂ ਪਹਿਲਾਂ ਉਸਤਾਦ ਨੇ ਹੀ ਰੱਸੇ ਨੂੰ ਹੱਥ ਪਾਇਆ। ਸਕੂਲ ਵਿਚ ਜੰਗ ਪਲੰਗਾ ਖੇਡਦਿਆਂ ਤੇ ਰੱਸੇ ਰਾਹੀਂ ਦੂਸਰੇ ਪਾਸੇ ਜਾਣ ਦਾ ਤਜਰਬਾ ਉੱਥੇ ਕੰਮ ਆਇਆ। ਉਹ ਤਾਂ ਸੌਖਾ ਹੀ ਉਪਰ ਆ ਗਿਆ। ਮੇਜਰ ਵੀ ਚੜ੍ਹ ਗਿਆ। ਬਲਦੇਵ ਫਸ ਗਿਆ। ਦੋਹਾਂ ਨੂੰ ਪਤਾ ਨਾ ਲਗੇ ਕਿ ਉਹ ਬਲਦੇਵ ਦੀ ਕੀ, ਤੇ ਕਿਵੇਂ ਮੱਦਦ ਕਰਨ ਤਾਂ ਜੋ ਉਹ ਸੌਖਾ ਉਪਰ ਆ ਸਕੇ। ਉਸ ਨੇ ਹਿੰਮਤ ਰੱਖੀ ਉਪਰ ਤਾਂ ਆ ਗਿਆ ਪਰ ਗੋਡੇ ਮੋਢੇ ਰਗੜੇ ਗਏ।

ਜਦੋਂ ਇਸ ਗਲ ਦਾ ਰਬਾਵ ਨੂੰ ਪਤਾ ਲਗਾ ਤਾਂ ਉਹ ਸਿਰ ਫੜ ਕੇ ਬੈਠ ਗਿਆ।

"ਤੁਸੀਂ ਨਹੀਂ ਜਾਣਦੇ, ਤੁਸੀਂ ਕਿੰਨੀ ਵੱਡੀ ਗਲਤੀ ਕੀਤੀ ਹੈ। ਅਗਰ ਤੁਹਾਨੂੰ ਕਿਸੇ ਨੂੰ ਕੁਝ ਹੋ ਜਾਂਦਾ ਤਾਂ ਮੈਂ ਸਾਰੀ ਉਮਰ ਨਹੀਂ ਸੀ ਛੁੱਟਣਾ।" ਉਸਤਾਦ ਹੁਰਾਂ ਆਪਣੀ ਗਲਤੀ ਦੀ ਮੁਆਫੀ ਮੰਗੀ। ਜਦੋਂ ਇਹ ਗਲ ਮਲਕੀਤ ਹੁਰਾਂ ਨੂੰ ਪਤਾ ਲਗੀ ਤਾਂ ਉਹ ਵੀ ਬਹੁਤ ਗੁੱਸੇ ਹੋਏ।

ਇਸ ਤਰ੍ਹਾਂ ਦੀਆਂ ਬਹੁਤ ਘਟਨਾਵਾਂ ਉਸਤਾਦ ਦੀ ਜ਼ਿੰਦਗੀ ਵਿੱਚ ਘਟੀਆਂ। ਉਸਨੇ ਦੋ ਰਬਾਵਾਂ ਕੋਲ ਕੰਮ ਕੀਤਾ ਪਰ ਫਾਇਦਾ ਕੋਈ ਨਾ ਹੋਇਆ। ਫਿਰ ਉਹ ਤੀਸਰੇ ਰਬਾਵ "ਅਲ ਸੁਕਰੀ" ਕੋਲ ਚਲੇ ਗਿਆ। ਏਥੇ ਆ ਕੇ ਪਹਿਲਾਂ ਤਾਂ ਉਹ ਮੈਸਨ ਬਣਿਆ ਫਿਰ ਕਾਰਪੈਂਟਰ ਤੇ ਫਿਰ ਫੈਬਰੀਕੇਟਰ ਫੋਰਮੈਨ। ਉਸ ਦੇ ਸੈਕਸ਼ਨ ਵਿੱਚ ਤੇਲ ਵਾਲੇ ਐਕਸੀਡੈਂਟ ਟੈਂਕਰਾਂ ਦਾ ਕੰਮ ਹੁੰਦਾ ਸੀ। ਕੰਮ ਭਾਰਾ ਤੇ ਜ਼ੋਰ ਦਾ ਸੀ। ਹਰ ਸਮੇਂ 45-50° ਅੰਦਰ ਗਰਮੀ ਹੁੰਦੀ। ਕੁਝ ਸਮੇਂ ਬਾਅਦ ਉਸਨੇ ਕੰਮ ਦਾ ਤਰੀਕਾ ਬਦਲੀ ਕਰ ਦਿੱਤਾ। ਟੈਂਕਰ ਦਾ ਜੋ ਹਿੱਸਾ ਚਿੱਬਾ ਹੋਇਆ ਹੁੰਦਾ, ਉਨਾਂ ਟੁਕੜਾ ਹੀ ਕੱਢ ਦਿੱਤਾ ਜਾਂਦਾ। ਨਵੀਂ ਪਲੇਟ ਲੈ ਕੇ ਉਸ ਨੂੰ ਪ੍ਰੈਸ ਵਿੱਚ ਉਨੀ ਗੋਲਾਈ ਦੇ ਕੇ ਮੋੜ ਲਿਆ ਜਾਂਦਾ ਤੇ ਨੁਕਸਾਨੇ ਹਿੱਸੇ ਵਿੱਚ ਲਗਾ ਦਿੱਤਾ ਜਾਂਦਾ। ਇਸ ਤਰ੍ਹਾਂ ਉਨ੍ਹਾਂ ਦੀ ਮਿਹਨਤ ਵੀ ਘਟ ਜਾਂਦੀ ਤੇ ਪੇਂਟਰਾਂ ਦੀ ਵੀ। ਉਹ ਕਹਿਰ ਦੀ ਗਰਮੀ ਤੋਂ ਵੀ ਬਚ ਜਾਂਦੇ। ਉੱਥੇ ਹੀ ਉਸ ਨੇ ਟੈਂਕਰਾਂ ਦੀਆਂ ਚੈਸੀਆਂ ਸਿੱਧੀਆਂ ਕਰਨ ਦਾ ਦੇਸੀ ਜੁਗਾੜ ਵੀ ਬਣਾਇਆ।

ਉਸਤਾਦ ਦੇ ਕੰਮ ਦੀ ਰਬਾਵ ਪ੍ਰਸ਼ੰਸਾ ਤੇ ਕਦਰ ਕਰਨ ਲਗਾ। ਕੰਪਨੀ ਦੇ ਇਕ ਸਲਾਨਾ ਫੰਕਸ਼ਨ ਵਿੱਚ ਉਸਨੂੰ ਸਨਮਾਨਤ ਕਰਕੇ ਫੋਰਮੈਨ ਬਣਾਇਆ ਗਿਆ। ਸੇਠ ਅਤੇ ਭੂਪਿੰਦਰ ਦੀ ਸੋਚ ਇਹ ਸੀ ਕਿ ਜੋ ਵੀ ਕੰਮ ਉਸ ਵਰਕਸ਼ਾਪ ਵਿੱਚ ਆਵੇ ਉਹ 100% ਹੋ ਕੇ ਜਾਵੇ। ਏਸੇ ਤਰ੍ਹਾਂ ਉੱਥੋਂ ਦੇ ਸੁਲਤਾਨ ਕਾਬੂਸ (ਥੋੜ੍ਹਾ ਚਿਰ ਹੋਇਆ ਉਹ ਮਰ ਗਿਆ) ਦੀ ਨਵੀਂ ਮਰਸਿਡੀਸ ਕਾਰ ਵਰਕਸ਼ਾਪ ਵਿੱਚ ਆਈ। ਉਸ ਦੀ ਪਿਛਲੀ ਸੀਟ ਨੂੰ ਇਕ ਫੁੱਟ ਅਗੇ ਨੂੰ ਚਲਦੀ ਕਰਨਾ ਸੀ। ਖੁਦ ਮਰਸਿਡੀਸ ਵਾਲਿਆਂ ਉਹ ਕੰਮ ਕਰਨ ਤੋਂ ਨਾਂਹ ਕਰ ਦਿੱਤੀ। ਗੱਡੀ ਸੁਕਰੀ ਵਰਕਸ਼ਾਪ ਵਿੱਚ ਆ ਗਈ। ਸੇਠ ਨੇ ਭੂਪਿੰਦਰ ਨੂੰ, ਮੈਨੇਜਰ ਨੂੰ ਤੇ ਇੰਜੀਨੀਅਰ ਨੂੰ ਬੁਲਾ ਕੇ ਸਮੱਸਿਆ ਦੱਸੀ ਤੇ ਇਹ ਵੀ ਨਾਲ ਹੀ ਕਹਿ ਦਿੱਤਾ ਕਿ ਕੁਝ ਵੀ ਹੋ ਜਾਵੇ ਇਹ ਕੰਮ ਏਥੇ ਹੋ ਹੀ ਜਾਣਾ ਚਾਹੀਦਾ। ਸਾਰਿਆਂ ਨੇ ਆਪਣੀ ਆਪਣੀ ਸੋਚ ਦੁੜਾਈ। ਜਦੋਂ ਸਾਰੇ ਇਕ ਨਤੀਜੇ ਤੇ ਪਹੁੰਚ ਗਏ ਤਾਂ ਗੱਡੀ ਦੇ ਅੰਦਰੋਂ ਸਾਰੀ ਫਿਟਿੰਗ ਕਢਵਾ ਦਿੱਤੀ। ਪਹਿਲਾਂ ਤਾਂ ਉਸਤਾਦ ਨੇ ਉਸ ਦੀ ਸੀਟ ਦਾ ਇਕ ਫਰੇਮ ਬਣਾਇਆ। ਇਲੈਕਟ੍ਰੀਸ਼ੀਅਨ ਨੂੰ ਲੈ ਕੇ ਉਸ ਦੀਆਂ ਮੋਟਰਾਂ ਦੀ ਪਾਵਰ ਚੈੱਕ ਕੀਤੀ ਗਈ। ਪਹਿਲਾਂ ਉਹ ਸੀਟ ਤਿੰਨ ਇੰਚ ਹੀ ਅੱਗੇ ਨੂੰ ਆਉਂਦੀ ਸੀ। ਦੋ ਮੋਟਰਾਂ ਲਗੀਆਂ ਹੋਈਆਂ ਸਨ। ਇਕ ਫੁੱਟ ਦੇ ਹਿਸਾਬ ਨਾਲ ਤਿੰਨ ਰੈਕ ਬਣਾਏ। ਪਹਿਲਾਂ ਦੋ ਸਨ। ਉਨ੍ਹਾਂ ਨੂੰ ਇਕ ਮਹੀਨਾ ਲਗ ਗਿਆ। ਸੀਟ 300 ਕਿਲੋ ਭਾਰ ਨਾਲ ਇਕ ਫੁੱਟ ਅਗੇ ਨੂੰ ਆ ਗਈ। ਇਸ ਕੰਮ ਲਈ ਉਸਤਾਦ ਨੂੰ ਸਪੈਸ਼ਲ ਤਰੱਕੀ ਦਿੱਤੀ ਗਈ। ਉਸਤਾਦ ਨੇ ਉੱਥੇ ਵੀਹ ਸਾਲ ਕੰਮ ਕੀਤਾ। ਭਾਰੇ ਕੰਮ ਨੇ ਉਸ ਦੀ ਰੀੜ ਦੇ ਮਣਕੇ ਹਿਲਾ ਕੇ ਖਰਾਬ ਕਰ ਦਿੱਤੇ। ਹਸਪਤਾਲ ਵਾਲਿਆਂ ਨੇ ਓਪਰੇਸ਼ਨ ਕਰਵਾਉਣ ਦੀ ਸਲਾਹ ਦਿੱਤੀ। ਕੰਪਨੀ ਪੂਰਾ ਖਰਚ ਦੇ ਰਹੀ ਸੀ ਪਰ ਉਸਨੇ ਮਨਾ ਕਰ ਦਿੱਤਾ। ਉਹ ਕੰਮ ਛੱਡ ਕੇ ਭਾਰਤ ਆ ਗਿਆ। ਜਲੰਧਰ ਉਸ ਨੇ ਦੇਸੀ ਇਲਾਜ ਕਰਵਾਇਆ। ਤਿੰਨ ਮਹੀਨੇ ਬਾਅਦ ਉਹ ਤਕਲੀਫ ਤੋਂ ਆਜ਼ਾਦ ਹੋ ਗਿਆ। ਡਾਕਟਰ ਨੇ ਉਸ ਨੂੰ ਰੋਜ਼ 20-25 ਕਿਲੋਮੀਟਰ ਸਾਈਕਲ ਚਲਾਉਣ ਦੀ ਹਦਾਇਤ ਕੀਤੀ ਸੀ।

ਤਿੰਨਾਂ ਬੇਟੀਆਂ ਦੀ ਸ਼ਾਦੀ ਉਹ ਕਰ ਚੁੱਕਾ ਸੀ ਚੌਥੀ ਬੇਟੀ ਦੀ ਸ਼ਾਦੀ ਵੀ ਉਸ ਨੇ 2002 ਵਿੱਚ ਕਰ ਦਿੱਤੀ। ਫਿਰ ਉਹ

ਆਪਣੇ ਦੋਸਤ ਮਲਕੀਤ ਨਾਲ ਕੰਮ ਕਰਨ ਲਗ ਪਿਆ। 2005 ਵਿੱਚ ਉਹ ਮੀਆਂ ਬੀਵੀ ਇੰਗਲੈਂਡ ਚਲੇ ਗਏ। ਉੱਥੇ ਉਸ ਦੀ ਮੁਲਾਕਾਤ ਪ੍ਰੀਤਮ ਸਿੰਘ ਕੈਂਥੋ ਅਤੇ 'ਦੇਸ ਪਰਦੇਸ' ਦੇ ਸੰਪਾਦਕ ਨਾਲ ਹੋਈ। ਉਨ੍ਹਾਂ ਦੋਹਾਂ ਨੇ ਉਸਤਾਦ ਨੂੰ ਫਿਰ ਲਿਖਣ ਲਈ ਪ੍ਰੇਰਿਆ। "ਤੂੰ ਏਥੇ ਆਇਆਂ, ਏਥੇ ਤੇਰੇ ਵਾਸਤੇ ਮਾਹੌਲ ਵੱਖਰਾ। ਇਸ ਮਾਹੌਲ ਉੱਤੇ ਕੋਈ ਕਹਾਣੀ ਲਿਖ।'' ਉਨ੍ਹਾਂ ਦੋਹਾਂ ਦੇ ਕਹਿਣ ਨਾਲ ਉਸਤਾਦ ਦਾ ਦਿਮਾਗ ਕੋਈ ਕਹਾਣੀ ਸੋਚਣ ਲਗਾ। ਛੇਤੀਂ ਹੀ ਉਸ ਨੂੰ ਇਕ ਕਹਾਣੀ ਦਾ ਮਸਾਲਾ ਮਿਲ ਗਿਆ। ਉਸ ਨੇ ਕਹਾਣੀ ਲਿਖੀ 'ਰਿਸ਼ਤੇ'। ਉਹ ਕਹਾਣੀ ਉਸ ਨੇ 'ਦੇਸ ਪਰਦੇਸ' ਦੇ ਸੰਪਾਦਕ ਨੂੰ ਦੇ ਦਿੱਤੀ।

ਪੰਦਰਾਂ ਕੁ ਦਿਨਾਂ ਬਾਅਦ ਇਕ ਭਾਰਾ ਜਿਹਾ ਪੈਕਟ ਉਸ ਦੇ ਘਰ ਪਹੁੰਚ ਗਿਆ। ਉਸਨੇ ਖੋਲ੍ਹ ਕੇ ਦੇਖਿਆ, ਉਹ 'ਦੇਸ ਪਰਦੇਸ' ਪਰਚਾ ਸੀ। ਉਹ ਸ਼ਾਇਦ ਕਹਾਣੀ ਅੰਕ ਸੀ। ਉਸ ਵਿੱਚ ਵੀਹ ਕੁ ਕਹਾਣੀਆਂ ਛਪੀਆਂ ਹੋਈਆਂ ਸਨ। ਰਿਸ਼ਤੇ ਕਹਾਣੀ ਵੀ ਉਸ ਵਿੱਚ ਛਪੀ ਹੋਈ ਸੀ। ਕੋਈ ਪੈਂਤੀ ਸਾਲ ਬਾਅਦ ਆਪਣੀ ਕਹਾਣੀ ਛਪੀ ਦੇਖ ਕੇ ਉਸ ਨੂੰ ਬਹੁਤ ਖੁਸ਼ੀ ਹੋਈ। ਇਸੇ ਖੁਸ਼ੀ ਵਿੱਚ ਉਸ ਨੇ ਦੋ ਕਹਾਣੀਆਂ ਹੋਰ ਲਿਖ ਦਿੱਤੀਆਂ। ਇਨ੍ਹਾਂ ਕਹਾਣੀਆਂ ਨੇ ਉਸਤਾਦ ਨੂੰ ਫਿਰ ਲਿਖਣ ਦੇ ਰਾਹ ਪਾ ਦਿੱਤਾ। ਉਹ ਦੋ ਮਹੀਨੇ ਬਾਅਦ ਜਲੰਧਰ ਆ ਗਏ।

ਜਿਸ ਦਿਨ ਉਹ ਜਸਵੰਤ ਸਿੰਘ ਵਿਰਦੀ (ਜੋ ਉਸਤਾਦ ਦੇ ਭਰਾ ਅਤੇ ਅਧਿਆਪਕ ਵੀ ਸਨ) ਜੀ ਨੂੰ ਮਿਲਣ ਗਏ ਤਾਂ ਉਨ੍ਹਾਂ ਉਸਤਾਦ ਨੂੰ ਮੁਬਾਰਕਬਾਦ ਦਿੰਦਿਆਂ ਕਿਹਾ, "ਬਹੁਤ ਹੀ ਖੂਬਸੂਰਤ ਵਾਪਸੀ ਕੀਤੀ ਹੈ ਭਾਵੇਂ ਚਾਲੀ ਸਾਲ ਬਾਅਦ ਹੀ ਸਹੀ। ਹੁਣ ਇਸ ਨੂੰ ਰੁਕਣ ਨਹੀਂ ਦੇਣਾ।''

ਉਸਤਾਦ ਕਦੀ ਕਦੀ ਡਾਇਰੀ ਵੀ ਲਿਖਦਾ ਸੀ। ਉਸ ਵਿੱਚੋਂ ਇਕ ਘਟਨਾ ਪੜ੍ਹਨ ਦਾ ਮੌਕਾ ਮਿਲਿਆ। ਉਸ ਨੇ ਲਿਖਿਆ ਸੀ, "ਭਾਪਾ ਦਾਦੀ ਜੀ ਦੇ ਭੋਗ ਤੋਂ ਦੂਸਰੇ ਦਿਨ ਬੰਬਈ ਤੋਂ ਆਇਆ। ਕਿਸੇ ਨੇ ਉਸ ਨੂੰ ਲੇਟ ਆਉਣ ਦਾ ਕਾਰਣ ਨਹੀਂ ਪੁੱਛਿਆ ਕਿਉਂਕਿ ਸਾਰੇ ਇਹ ਜਾਣਦੇ ਸਨ ਕਿ ਬੀਬੀ ਨੇ ਮਨ੍ਹਾਂ ਕੀਤਾ ਹੋਏਗਾ।

ਦੂਸਰੇ ਦਿਨ ਸਵੇਰੇ ਭਾਪਾ ਤੇ ਬੀਬੀ, ਦਾਦੀ ਜੀ ਦੇ ਅਸਤ ਪਾਉਣ ਹਰਦੁਆਰ ਚਲੇ ਗਏ। ਉੱਥੋਂ ਰਾਤ ਨੂੰ ਮੁੜੇ। ਸਵੇਰੇ ਸਵਖਤੇ ਹੀ ਬੀਬੀ ਭਾਪਾ ਕਿਤੇ ਜਾਣ ਨੂੰ ਤਿਆਰ ਸਨ। "ਪਿੰਡ ਵਾਲੇ ਘਰ ਦੀ ਚਾਬੀ ਦੇ, ਅਸੀਂ ਪਿੰਡ ਜਾਣਾ।'' ਭਾਪੇ ਨੇ ਮੈਨੂੰ ਕਿਹਾ।

"40 ਸਾਲ ਪਿੱਛੋਂ ਪਿੰਡ ਜਾਣ ਦੀ ਕੀ ਲੋੜ ਪੈ ਗਈ ?'' ਮੈਂ ਸੁਆਲ ਕੀਤਾ।

"ਬਹੁਤੇ ਸੁਆਲ ਨਾ ਕਰ ਚਾਬੀ ਦੇ ਦੇ, ਸਾਨੂੰ ਦੇਰ ਹੁੰਦੀ ਆ।'' ਪਿੱਛੇ ਖੜ੍ਹੀ ਬੀਬੀ ਔਖੀ ਹੁੰਦੀ ਬੋਲੀ।

"ਚਾਬੀ ਲੱਭਣੀ ਪੈਣੀ ਆਂ।'' ਮੈਂ ਏਨਾ ਕਿਹਾ ਤਾਂ ਬੀਬੀ ਭਾਪੇ ਨੂੰ ਕਹਿਣ ਲਗੀ "ਚਲੋ ਤੁਸੀਂ ਚਾਬੀ ਨਹੀਂ ਦਿੰਦਾ ਤਾਂ ਨਾ ਸਹੀ। ਲੁਹਾਰ ਨੂੰ ਕਹਿ ਕੇ ਤਾਲਾ ਤੁੜਵਾ ਲਵਾਂਗੇ।'' ਬੀਬੀ ਮੁੜ ਪਈ।

"ਲੁਹਾਰ ਨੂੰ ਕਾਹਦੇ ਲਈ ਕਹਿਣਾ ? ਤੁਹਾਨੂੰ ਆਪ ਨੂੰ ਤਾਲੇ ਤੋੜਣ ਦਾ ਬਹੁਤ ਤਜ਼ਰਬਾ ਹੈ।'' ਮੈਂ ਵੀ ਉਸੇ ਸੁਰ ਵਿੱਚ ਕਿਹਾ। ਦੋਵੇਂ ਬਹੁਤ ਕਲਪੇ। ਮੈਂ ਚਾਬੀਆਂ ਦੇ ਦਿੱਤੀਆਂ ਤਾਂ ਬੁੜ ਬੁੜ ਕਰਦੇ ਚਲੇ ਗਏ।

ਸ਼ਾਮੀਂ ਰਾਤ ਵੇਲੇ ਨਾਲ ਆ ਗਏ। "ਚਾਹ ਪੀਓਗੇ ?'' ਮੈਂ ਉਨ੍ਹਾਂ ਨੂੰ ਪੁੱਛਿਆ। ਭਾਪੇ ਨੇ ਹਾਂ ਕੀਤੀ ਤਾਂ ਸਿਮਰ ਨੇ ਦੋ ਕੱਪ ਚਾਹ ਬਣਾ ਕੇ ਉਨ੍ਹਾਂ ਨੂੰ ਦੇ ਦਿੱਤੀ। ਚਾਹ ਪੀ ਕੇ ਭਾਪੇ ਨੇ ਮੈਨੂੰ ਆਵਾਜ਼ ਮਾਰੀ। ਮੈਂ ਗਿਆ ਤਾਂ ਭਾਪਾ ਕਹਿਣ ਲਗਾ, "ਇਸ ਘਰ ਦੀ ਰਜਿਸਟ੍ਰੀ ਅਤੇ ਗਹਿਣੇ ਚਾਹੀਦੇ ਹਨ ਸਾਨੂੰ।''

"ਕਿਹੜੀ ਰਜਿਸਟ੍ਰੀ ਤੇ ਕਿਹੜੇ ਗਹਿਣੇ ?'' ਮੈਂ ਜਾਨਣਾ ਚਾਹਿਆ।

"ਰਜਿਸਟ੍ਰੀ ਇਸ ਘਰ ਦੀ ਤੇ ਗਹਿਣੇ ਜੋ ਤੇਰੇ ਵਿਆਹ ਵੇਲੇ ਤੇਰੀ ਤੀਵੀਂ ਨੂੰ ਪਾਏ ਸਨ।'' ਇਹ ਬੀਬੀ ਸਮਝਾ ਰਹੀ ਸੀ।

"ਰਜਿਸਟ੍ਰੀ ਹੈ ਨਹੀਂ। ਗਹਿਣਾ ਤੁਸੀਂ ਕੋਈ ਪਾਇਆ ਨਹੀਂ ਸੀ, ਮੰਗਦੇ ਕੀ ਓ ? ਗਹਿਣੇ ਦਾਦੀ ਜੀ ਨੇ ਪਾਏ ਸਨ।

"ਉਹ ਸਾਡੇ ਹੀ ਸਨ।'' "ਅੱਛਾ, ਅੱਛਾ ! ਜਿਹੜੇ ਉਦੋਂ ਤੁਹਾਡੇ ਹੱਥ ਨਹੀਂ ਸਨ ਲਗੇ। ਉਹੋ ਨਾਂ ?''

"ਦਾਦਾ ਦਾਦੀ ਜੀ ਨੇ ਤਾਂ ਤੁਹਾਨੂੰ ਵੀ ਪਾਏ ਸਨ, ਉਹ ਤਾਂ ਕਦੀ ਨਹੀਂ ਮੰਗੇ ਸੀ ਉਨ੍ਹਾਂ ਨੇ। ਤੁਸੀਂ ਸਾਨੂੰ ਕੀ ਗਹਿਣਾ ਪਾਉਣਾ ਸੀ, ਤੁਸੀਂ ਤਾਂ ਪੁੱਤ ਦੇ ਵਿਆਹ 'ਤੇ ਹੀ ਬਰਾਤੇ ਜਾਣ ਲਗੇ ਆਏ ਸੀ। ਹੁਣ ਤੁਸੀਂ ਇਹ ਸੋਚ ਰਹੇ ਹੋ ਕਿ ਇਹ ਘਰ ਵੇਚ ਕੇ ਤੁਸੀਂ ਬੰਬਈ ਚਲੇ ਜਾਉ ਤੇ ਮੈਂ ਬੱਚਿਆਂ ਨੂੰ ਲੈ ਕੇ ਸੜਕ ਉੱਤੇ ਆ ਜਾਵਾਂ। ਇਹ ਘਰ ਦਾਦਾ ਜੀ ਨੇ ਮੇਰੇ ਨਾਮ ਲਾਇਆ ਸੀ। ਤੁਹਾਡਾ ਇਸ ਘਰ ਉੱਤੇ ਕੋਈ ਹਕ ਨਹੀਂ ਹੈ।'' ਮੇਰਾ ਜੁਆਬ ਸੁਣ ਕੇ ਉਹ ਇਕ ਦੂਜੇ ਦਾ ਮੂੰਹ ਦੇਖਣ ਲਗੇ। ਮੈਂ ਉਠ ਕੇ ਆਪਣੇ ਕਮਰੇ ਵਿੱਚ ਆ ਗਿਆ। ਸਵੇਰੇ ਉਹ ਫਿਰ ਪਿੰਡ ਚਲੇ ਗਏ। ਉਨ੍ਹਾਂ ਦੇ ਜਾਣ ਤੋਂ ਬਾਅਦ ਪਿੰਡੋਂ ਸਾਧੂ ਰਾਮ ਆਇਆ ਤੇ ਉਸਨੇ ਦੱਸਿਆ ਕਿ ਘਰ ਦਾ ਸੌਦਾ ਭਾਪੇ ਨੇ ਸੁਨਿਆਰਿਆਂ ਨਾਲ 3500 ਰੁਪਏ ਵਿੱਚ ਕੀਤਾ ਹੈ। ਘਰ ਦਾ ਸਮਾਨ 1200 ਰੁਪਏ ਦਾ ਵੇਚ ਦਿੱਤਾ ਹੈ।

ਮੈਂ ਸਾਧੂ ਰਾਮ ਨੂੰ ਕਿਹਾ ਕਿ "ਸੁਨਿਆਰੇ ਨੂੰ ਕਹਿ ਦੇਵੀਂ, ਮੇਰੇ ਬਿਨਾਂ ਇਹ ਸੌਦਾ ਨਹੀਂ ਹੋ ਸਕਦਾ।'' ਇਸ ਤਰ੍ਹਾਂ ਪਿਉ ਹੀ

ਪੁੱਤ ਨੂੰ ਘਰੋਂ ਬੇ-ਘਰ ਕਰਨ ਦੀ ਸੋਚ ਰਿਹਾ ਸੀ। ਮਦਦ ਕੀ ਕਰਨੀ ਸੀ।

ਉਸ ਤੋਂ ਬਾਅਦ ਉਸਤਾਦ ਦਸੀਂ ਬਾਰੀਂ ਦਿਨੀ ਭਾ ਜੀ ਵਿਰਦੀ ਕੋਲ ਜਾਣ ਲਗ ਪਿਆ। ਕਿਉਂਕਿ ਉਨ੍ਹਾਂ ਨੇ ਇਹ ਡੀਉਟੀ ਲਾਈ ਸੀ। ਵਿਰਦੀ ਜੀ ਉਸ ਨੂੰ ਪੁੱਛਦੇ, "ਤੂੰ 20-22 ਸਾਲ ਉੱਥੇ ਰਿਹੈ। ਕੀ ਦੇਖਿਆ ਏਨੇਂ ਸਾਲਾਂ ਵਿੱਚ। ਉਹ ਲੋਕ ਕਿਹੋ ਜਿਹੇ ਹਨ। ਉਨ੍ਹਾਂ ਲੋਕਾਂ ਦਾ ਤੁਹਾਡੇ ਨਾਲ ਜਾਂ ਹੋਰ ਪਰਦੇਸੀਆਂ ਨਾਲ ਕਿਹੋ ਜਿਹਾ ਵਰਤਾਰਾ ਸੀ। ਉਨ੍ਹਾਂ ਦਾ ਖਾਣ ਪੀਣ ਤੇ ਰਹਿਣ ਸਹਿਣ ਕਿਹੋ ਜਿਹਾ ਸੀ।"

ਉਸਤਾਦ ਨੇ ਇਕ ਕਹਾਣੀ ਲਿਖੀ, "ਉਸ ਲੱਸੀ ਦੀ ਠੰਡਕ" ਉਸ ਵਿੱਚ ਉਸ ਨੇ ਉੱਥੋਂ ਬਾਰੇ ਕਾਫੀ ਕੁਝ ਲਿਖਿਆ। ਉਹ ਪੜ੍ਹ ਕੇ ਵਿਰਦੀ ਜੀ ਨੂੰ ਸੁਣਾਈ।

"ਇਹ ਕਹਾਣੀ ਹੋਰ ਵਿਸਥਾਰ ਦੀ ਮੰਗ ਕਰਦੀ ਹੈ।" ਵਿਰਦੀ ਜੀ ਨੇ ਸਾਰੀ ਕਹਾਣੀ ਸੁਣ ਕੇ ਕਿਹਾ। ਉਸਤਾਦ ਨੇ ਆਪਣੇ ਚੇਤੇ ਦੀ ਚੰਗੇਰ ਹੋਰ ਫਰੋਲੀ। ਹੌਲੀ ਹੌਲੀ ਉਹ ਕਹਾਣੀ ਇਕ ਸਫ਼ਰਨਾਮਾ ਕਮ ਨਾਵਲ ਬਣ ਗਿਆ। ਉਹ "ਇਕ ਲੱਪ ਯਾਦਾਂ ਦੀ" ਨਾਮ ਹੇਠ ਛਪਿਆ। ਪਾਠਕਾਂ ਨੇ ਉਸ ਨੂੰ ਬਹੁਤ ਪਸੰਦ ਕੀਤਾ। ਇਸ ਤਰ੍ਹਾਂ ਉਹ ਇਕ ਦੋ ਕਹਾਣੀਆਂ ਲਿਖਦਾ ਤੇ ਵਿਰਦੀ ਜੀ ਨੂੰ ਸੁਣਾ ਆਉਂਦਾ। ਇਸ ਤਰ੍ਹਾਂ ਉਸਤਾਦ ਨੇ ਸਾਲ ਕੁ ਵਿੱਚ ਹੀ ਡੇਢ ਕੁ ਸੌ ਕਹਾਣੀਆਂ ਲਿਖ ਲਈਆਂ। ਜੋ "ਨਾਮ ਕੀ ਰਿਸ਼ਤਿਆਂ ਦੇ", "ਰਿਸ਼ਤੇ ਕੱਚ ਵਰਗੇ", "ਲੋਕ ਕੀ ਕਹਿਣਗੇ?", "ਇਕ ਲੱਪ ਯਾਦਾਂ ਦੀ", "ਕੰਧਾਂ ਹੁੰਗਾਰਾਂ ਨਹੀਂ ਭਰਦੀਆਂ" ਮੁਹੱਬਤ ਹੈ ਨਸ਼ਾ (ਕਵਿਤਾ) ਕਿਤਾਬਾਂ ਵਿੱਚ ਛਪੀਆਂ। ਸਾਰੀਆਂ ਕਿਤਾਬਾਂ ਪਾਠਕਾਂ ਨੇ ਪਸੰਦ ਕੀਤੀਆਂ। ਇਸ ਤੋਂ ਬਿਨਾਂ ਉਸਤਾਦ ਨੇ 25-30 ਕਹਾਣੀਆਂ ਅਨੁਵਾਦ ਕੀਤੀਆਂ ਹਨ ਅਤੇ 25-30 ਪੁਰਾਣੇ ਲੇਖਕਾਂ ਦੇ ਜੀਵਨ ਬਾਰੇ ਲਿਖਦਿਆਂ ਆਪਣੀ ਕਲਮ ਚਲਾਈ ਹੈ। ਲੇਖਕਾਂ ਦੇ ਜੀਵਨ ਬਾਰੇ ਲੇਖ ਮਾਸਿਕ ਵਰਿਆਮ ਵਿੱਚ ਦੋ ਸਾਲ ਛਪਦੇ ਰਹੇ ਹਨ।

2010 ਵਿੱਚ ਉਸਤਾਦ ਨੂੰ ਹਾਰਟ ਅਟੈਕ ਹੋ ਗਿਆ। ਸਿਹਤਯਾਬ ਹੁੰਦਿਆਂ ਉਸ ਨੂੰ 6 ਮਹੀਨੇ ਲਗ ਗਏ। ਪਰ ਉਸ ਤੋਂ ਬਾਅਦ ਉਹ ਉਨੀ ਸ਼ਿੱਦਤ ਨਾਲ ਕਲਮ ਨਹੀਂ ਚਲਾ ਸਕਿਆ। ਹੁਣ ਤਿੰਨ ਸਾਲ ਤੋਂ ਤਾਂ ਬਹੁਤ ਘਟ ਗਿਆ। ਕਿਉਂਕਿ ਉਸ ਦੀ ਸ਼ਰੀਕੇ ਹਯਾਤ ਬਿਮਾਰੀ ਕਰ ਕੇ ਮੰਜੇ ਜੋਗੀ ਹੀ ਰਹਿ ਗਈ ਹੈ। ਉਸਦੀ ਦੇਖਭਾਲ ਉਸਤਾਦ ਹੀ ਕਰ ਰਿਹਾ ਹੈ। ਫਿਰ ਵੀ ਉਮੀਦ ਹੈ ਕਿ ਉਸਦੀ ਨਵੀਂ ਕਿਤਾਬ ਜਲਦ ਹੀ ਪਾਠਕਾਂ ਨੂੰ ਪੜ੍ਹਣ ਲਈ ਮਿਲੇਗੀ। ਕਿਉਂਕਿ ਉਹ ਲਿਖਣੋਂ ਘੱਟ ਬੇਸ਼ਕ ਗਿਆ ਪਰ ਕੁਝ ਨਾ ਕੁਝ ਲਿਖੀ ਜਾ ਰਿਹੈ।

ਸੰਪਰਕ: 9876208542

# ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ

**-ਸੰਤ ਤਰਨ ਸਿੰਘ ਵਹਿਮੀ**



ਲਾਹੌਰ ਕੋਠੀ ਵਿਚ ਇਕ ਦਿਨ ਬਾਬੇ ਜੈਮਲ ਸਿੰਘ ਮਾਂਗੇ ਦੇ ਆ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਚਰਨੀਂ ਲਗ ਅਰਜ਼ ਕੀਤੀ, ਤੁਸੀਂ ਆਖਦੇ ਹੋ ਅਸਾਂ ਸਿੱਖੀ ਦੇ ਬਚਾਅ ਤੇ ਸੁਖ ਵਾਸਤੇ ਸੋਚ ਇਹ ਕੰਮ ਕੀਤਾ ਹੈ। ਮੈਨੂੰ ਗੋਬਿੰਦ ਜਨਾਂਦਾ ਏ, ਚੰਗਾ ਨਹੀਂ ਹੋਇਆ। ਸਤਿਗੁਰੂ ਜੀ ਉਤਰ ਦਿੱਤਾ, ਮਨੋ ਭਲੇ ਨੂੰ ਭਲੀ ਸੋਚ ਤੁਰਨਾ ਚਾਹੀਦਾ ਹੈ। ਅਸਾਂ ਤਿਵੇਂ ਕੀਤਾ ਹੈ। ਪਰ ਸਭ ਪ੍ਰੋਗਰਾਮ ਚੰਗੇ ਜਾਂ ਮੰਦੇ ਉਸ ਕਰਤੇ ਰਾਮ ਦੇ ਹੱਥ ਹਨ। ਤਾਂ ਬਾਬਾ ਜੈਮਲ ਸਿੰਘ ਰੋਣ ਲਗ ਪਿਆ ਤੇ ਕਿਹੋ ਸੂ, ਤੁਸੀਂ ਤੇ ਸੁਖ ਦਾ ਸਾਧਨ ਕੀਤਾ ਹੈ, ਇਹ ਸਿੱਖ ਆਪੋ ਵਿਚ ਲੜਨਗੇ, ਤੁਹਾਨੂੰ ਭੀ ਸਿੱਧੇ ਹੋਣਗੇ। ਤੁਹਾਡੀ ਤੇ ਸਿੱਖਾਂ ਦੀ ਆਪੋ ਵਿਚ ਇਹ ਸ਼ਰਧਾ ਨਹੀਂ ਰਹੇਗੀ। ਮੈਨੂੰ ਗੋਬਿੰਦ ਆਂਹਦਾ ਏ। ਸੁਣ ਸਤਿਗੁਰੂ ਜੀ ਬਚਨ ਕੀਤਾ, ਜੋ ਹੋਣਾ ਸੀ ਹੋ ਗਿਆ। ਜੋ ਸਿਰ ਪਵੇਗੀ, ਸਹਿ ਲਵਾਂਗੇ। ਜੋ ਉਸ ਕਰਤੇ ਧੁਰੋਂ ਪਹਿਲਾਂ ਬਿਧ ਬਣਾਈ ਹੁੰਦੀ ਏ, ਸੋ ਹੁੰਦੀ ਏ ਤੇ ਸਹਿਣੀ ਪੈਂਦੀ ਏ।

ਇਕ ਦਿਨ ਸਤਿਗੁਰੂ ਜੀ ਲਾਹੌਰ ਹੀ ਭਾਣੇ ਵਰਤਣ ਦੇ ਬਚਨ ਤੇ ਇਨ੍ਹਾਂ ਜ਼ਮੀਨ ਦੇ ਬਚਨ ਕਰ ਰਹੇ ਸੀ, ਤਾਂ ਬਾਬੇ ਚਤਰ ਸਿੰਘ ਜੀ ਵਡਾਣੇ ਦੇ ਅਰਜ਼ ਕੀਤੀ, ਸਤਿਗੁਰੂ ਰਾਮ ਸਿੰਘ ਜੀ ਦੇ ਆਉਣ ਦੇ ਅਜੇ ਆਹਰ ਹਨ ਕਿ ਨਹੀਂ। ਤਾਂ ਹਉਕਾ ਭਰ ਉਤਰ ਦਿਤੋ ਨੇ, ਗੁਰੂ ਘਰ ਦੀ ਸ਼ਰਧਾਲੂ ਸਿੰਘ ਨਿੰਦਾ ਕਰਨਗੇ। ਆਪੋ ਵਿਚ ਭੀ ਬੇਸਰਧ ਹੋਣਗੇ। ਗੁਰੂ ਕੇ ਪਰਵਾਰ ਵਿਚ ਵਖੇਪਤਾ ਪਏਗੀ। ਗੈਰਾਂ ਕਹੇ ਲਗ ਕਚਹਿਰੀ ਚੜ੍ਹਨਗੇ। ਗੁਰੂ ਘਰ ਔਖਾ ਹੋਵੇਗਾ। ਗੁਰੂ ਘਰ ਦੀ ਅਜੋਗ ਹੀ ਔਖ, ਤੇ ਨਿੰਦਾ ਹੋਵੇਗੀ ਤਾਂ ਬਾਬੇ ਕਿਹਾ, ਅਸੀਂ ਤਾਂ ਹੁਣੇ ਹੀ ਗੁਰੂ ਘਰ ਦੀ ਨਿੰਦਾ ਦਾ ਪਰਚਾਰ ਸ਼ੁਰੂ ਕਰਦੇ ਹਾਂ। ਤਾਂ ਕਿਹੋ ਨੇ, ਪਰਚਾਰ ਕਰਨ ਦੀ ਲੋੜ ਨਹੀਂ, ਆਪੇ ਹੀ ਨਿੰਦਾ ਸ਼ੁਰੂ ਹੋ ਜਾਵੇਗੀ।

ਧੰਨਵਾਦ ਸਹਿਤ: ਜਸ ਜੀਵਨ-I ਵਿੱਚੋਂ
ਸੰਕਲਨ ਕਰਤਾ: ਸੰਤ ਸਾਧਾ ਸਿੰਘ ਜੀ ਮੁਹਾਰਾਂ ਵਾਲੇ,
ਪ੍ਰਧਾਨ ਨਾਮਧਾਰੀ ਸੰਗਤ, ਦਿੱਲੀ।

# ਰੋਗ ਪ੍ਰਤੀਰੋਧਕ ਸ਼ਕਤੀ ਵਧਾਉਣ ਦੇ ਤਰੀਕੇ

-ਡਾ. ਨਿਧੀ ਜੈਨ

ਪਿਛਲੇ ਸੱਤ ਅੱਠ ਮਹੀਨਿਆਂ ਤੋਂ ਸਾਰਾ ਸੰਸਾਰ ਕੋਵਿਡ-19 ਮਹਾਂਮਾਰੀ ਨਾਲ ਜੂਝ ਰਿਹਾ ਹੈ। ਇਸ ਮਹਾਂਮਾਰੀ ਦੇ ਦੌਰ ਨੇ ਸਾਨੂੰ ਬਹੁਤ ਕੁਝ ਸਮਝਾਇਆ ਵੀ ਹੈ ਤੇ ਸਿਖਾਇਆ ਵੀ ਹੈ। ਇਸ ਬਿਮਾਰੀ ਨੇ ਸਾਨੂੰ ਆਪਣੀ ਸਿਹਤ, ਆਪਣੇ ਖਾਣ ਪਾਣ, ਆਪਣੇ ਰਹਿਣ ਸਹਿਣ ਤੇ ਬਦਲਦੇ ਸਮਾਜ ਦੇ ਰੰਗ ਰੂਪ ਤੇ ਮੁੜ ਤੋਂ ਵਿਚਾਰ ਕਰਨ ਤੇ ਵੀ ਮਜਬੂਰ ਕਰ ਦਿੱਤਾ ਹੈ ਕਿ ਜਿਸ ਨੂੰ ਅਸੀਂ ਆਪਣੀ ਤਰੱਕੀ ਆਖ ਰਹੇ ਹਾਂ – ਕੀ ਉਹ ਸਹੀ ਮਾਅਨਿਆਂ ਵਿੱਚ ਮਨੁੱਖੀ ਤਰੱਕੀ ਹੈ ਜਾਂ ਨਹੀਂ ? ਇਸ ਦੌਰ ਨੇ ਸਾਨੂੰ ਇਹ ਚਿੰਤਨ ਕਰਨ ਤੇ ਵੀ ਮਜਬੂਰ ਕਰ ਦਿੱਤਾ ਹੈ ਕਿ ਸਾਨੂੰ ਮੁੜ ਤੋਂ ਆਪਣੀਆਂ ਜੜ੍ਹਾਂ ਤੇ ਸੰਸਕ੍ਰਿਤੀ ਵਲ ਰੁੱਖ ਕਰਨ ਦੀ ਲੋੜ ਤਾਂ ਨਹੀ ?

ਜਿੱਥੇ ਇਕ ਪਾਸੇ ਵੱਡੇ ਵੱਡੇ ਦੇਸ਼, ਜਾਣੇ ਮਾਣੇ ਵਿਗਿਆਨੀ ਤੇ ਡਾਕਟਰ ਇਸ ਬਿਮਾਰੀ ਦਾ ਇਲਾਜ ਲੱਭਣ ਲਈ ਆਪਣੀ ਵਾਹ ਲਾ ਰਹੇ ਹਨ, ਉੱਥੇ ਕੁਝ ਛੋਟੇ ਛੋਟੇ ਉਪਰਾਲਿਆਂ ਤੇ ਸਾਵਧਾਨੀਆਂ ਨਾਲ ਇਸ ਤੋਂ ਬਚਿਆ ਜਾ ਸਕਦਾ ਹੈ। ਤਿੰਨ ਮਹੀਨਿਆਂ ਦੀ ਜੱਦੋ ਜਹਿਦ ਤੋਂ ਬਾਅਦ ਸਰਕਾਰ ਅਣਲੌਕ (Unlock) ਵੱਲ ਤੁਰ ਪਈ ਹੈ ਤਾਂ ਲੋਕਾਂ ਨੂੰ ਕੰਮਾਂ ਕਾਰਾਂ ਤੇ ਜਾਣ ਲਈ ਘਰੋਂ ਨਿਕਲਣਾ ਪੈ ਰਿਹਾ ਹੈ। ਇਸ ਸਥਿਤੀ ਵਿੱਚ ਇਸ ਬਿਮਾਰੀ ਤੋਂ ਬਚਣ ਲਈ ਆਪਣੀ ਰੋਗ ਪ੍ਰਤੀਰੋਧਕ ਸ਼ਕਤੀ ਨੂੰ ਵਧਾਉਣਾ ਹੀ ਇਕ ਮਾਤਰ ਵਿਕਲਪ ਬਚ ਜਾਂਦਾ ਹੈ। ਜੇਕਰ ਤੁਸੀਂ ਕਿਸੇ ਕੋਵਿਡ-19 ਦੇ ਮਰੀਜ਼ ਦੇ ਸੰਪਰਕ ਵਿੱਚ ਆਉਂਦੇ ਹੋ ਤਾਂ ਉਸਦਾ ਵਾਇਰਸ ਤੁਹਾਡੇ ਤੇ ਹਾਵੀ ਨਹੀਂ ਹੋ ਸਕੇਗਾ ਤੇ ਤੁਸੀਂ ਆਪਣੇ ਆਪ ਵਿੱਚ ਹੀ ਉਸ ਤੋਂ ਆਪਣਾ ਬਚਾਅ ਕਰਨ ਦੇ ਸਸ਼ਕਤ ਹੋਵੋਗੇ।

ਜਦੋਂ ਕੋਈ ਵੀ ਬਾਹਰੀ ਕੀਟਾਣੂ ਸਾਡੇ ਸਰੀਰ ਤੇ ਹਮਲਾ ਕਰਦੇ ਹਨ ਤਾਂ ਸਾਡਾ ਸਰੀਰ ਉਸ ਨਾਲ ਲੜਨ ਲਈ ਐਂਟੀਬਾੱਡੀਜ਼ (Antibodies) ਬਣਾਉਂਦਾ ਹੈ। ਜੇ ਉਹ ਐਂਟੀਬਾਡੀਜ਼ ਕੀਟਾਣੂ ਦੇ ਐਂਟੀਜਨ (Antigen) ਤੋਂ ਜ਼ਿਆਦਾ ਤਾਕਤਵਰ ਹੋਣ ਤਾਂ ਉਹ ਬਿਮਾਰੀ ਸਾਡੇ ਤੇ ਹਾਵੀ ਨਹੀਂ ਹੁੰਦੀ ਅਤੇ ਸਾਡਾ ਸਰੀਰ ਉਸ ਬਿਮਾਰੀ ਤੋਂ ਬਚ ਜਾਂਦਾ ਹੈ। ਵਿਸ਼ੇਸ਼ ਗੱਲ ਇਹ ਵੀ ਹੈ ਕਿ ਜੋ ਐਂਟੀਬਾੱਡੀਜ਼ ਇਕ ਵਾਰੀ ਸਾਡੇ ਸਰੀਰ ਵਿੱਚ ਬਣ ਜਾਂਦੀਆਂ ਹਨ ਉਹ ਸਾਰੀ ਉਮਰ ਉਸ ਬਿਮਾਰੀ ਨਾਲ ਲੜਨ ਦੀ ਤਾਕਤ ਤੇ ਉਸ ਬਿਮਾਰੀ ਤੋਂ ਸਾਡੀ ਰੱਖਿਆ ਕਰਦੀਆਂ ਹਨ।

ਹੁਣ ਜਦੋਂ ਸਾਨੂੰ ਆਪਣੀ ਜ਼ਿੰਦਗੀ ਦੀਆਂ ਲੋੜਾਂ ਨੂੰ ਪੂਰਾ ਕਰਨ ਲਈ ਘਰੋਂ ਨਿਕਲਦਾ ਪਵੇਗਾ ਤਾਂ ਸਾਨੂੰ ਆਪਣੇ ਸਰੀਰ ਦੀ ਰੋਗ ਪ੍ਰਤੀਰੋਧਕ ਸ਼ਕਤੀ ਨੂੰ ਮਜ਼ਬੂਤ ਬਣਾਉਣਾ ਪਵੇਗਾ। ਆਉ ਕੁਝ ਅਜਿਹੇ ਉਪਰਾਲਿਆਂ ਤੇ ਰੋਸ਼ਨੀ ਪਾਈਏ ਜਿਸ ਨਾਲ ਅਸੀਂ ਇਸ ਬਿਮਾਰੀ ਨਾਲ ਲੜ ਕੇ ਜਿੱਤ ਸਕੀਏ। ਅਸੀਂ ਆਪਣੀ ਰੋਜ਼ਾਨਾ ਜ਼ਿੰਦਗੀ 'ਚ ਆਹਾਰ ਵਿਹਾਰ ਵਿੱਚ ਤਬਦੀਲੀ ਲਿਆ ਕੇ ਆਪਣਾ ਬਚਾਉ ਕਰ ਸਕਦੇ ਹਾਂ।

1) **ਤਾਂਬੇ ਦੇ ਭਾਂਡਿਆਂ ਦੀ ਵਰਤੋਂ:**– ਸਾਰੀ ਰਾਤ ਤਾਂਬੇ ਦੇ ਭਾਂਡੇ ਵਿੱਚ ਰਖੇ ਪਾਣੀ ਦਾ ਨਿਰਨੈ ਕਾਲਜੇ ਸੇਵਨ ਕਰਨ ਨਾਲ ਸਰੀਰ ਦੀ ਰੋਗ ਪ੍ਰਤੀਰੋਧਕ ਸ਼ਕਤੀ ਵਧਦੀ ਹੈ। ਤਾਂਬਾ ਇਕ ਅਜਿਹੀ ਧਾਤੂ ਹੈ ਜੋ ਸਾਡੀ ਪਾਚਨ ਸ਼ਕਤੀ ਨੂੰ ਵਧਾਉਂਦਾ ਹੈ ਤੇ ਨਾਲ ਹੀ ਇਸ ਵਿੱਚ ਮੌਜੂਦ ਤੱਤ (Antioxidants) ਸਾਡੇ ਸਰੀਰ ਨੂੰ ਬਿਮਾਰੀਆਂ ਤੋਂ ਲੜਨ ਦੀ ਤਾਕਤ ਵੀ ਦਿੰਦੇ ਹਨ। ਦੂਜਾ ਇਹ ਵੀ ਵੇਖਿਆ ਗਿਆ ਹੈ ਕਿ ਕੋਵਿਡ-19 ਦਾ ਵਾਇਰਸ ਜਿੱਥੇ ਪਲਾਸਟਿਕ, ਟੈਫਲਾਨ ਤੇ ਕਾਗਜ਼ ਦੀ ਸਤਹ ਤੇ ਤਿੰਨ ਤੋਂ ਪੰਜ ਦਿਨ ਤਕ ਜਿਉਂਦਾ ਰਹਿੰਦਾ ਹੈ, ਉਹ ਤਾਂਬੇ ਦੀ ਸਤਹ ਤੇ ਸਿਰਫ ਚਾਰ ਘੰਟੇ ਹੀ ਟਿਕ ਪਾਉਂਦਾ ਹੈ। 1983 ਵਿੱਚ ਹੋਈ ਇਕ ਖੋਜ ਮੁਤਾਬਕ (Doors Knobs & source of nasocornial infection) ਇਹ ਪਾਇਆ ਗਿਆ ਕਿ ਹਸਪਤਾਲਾਂ ਵਿੱਚ ਪਿੱਤਲ ਦੇ ਬਣੇ ਕੁੰਡਿਆਂ 'ਤੇ ਸਟੀਲ ਦੇ ਬਣੇ ਕੁੰਡਿਆਂ ਨਾਲੋਂ ਜੀਵਾਣੂਆਂ ਦਾ ਅਸਰ ਘੱਟ ਹੁੰਦਾ ਹੈ।

2) **ਚੜ੍ਹਦੇ ਸੂਰਜ ਦੀਆਂ ਕਿਰਨਾਂ** ਵਿੱਚ ਸੈਰ ਕਰਨਾ, ਲੰਮੇ ਲੰਮੇ ਸਾਹ ਲੈਣਾ ਤੇ ਪ੍ਰਾਣਾਯਾਮ ਕਰਨ ਨਾਲ ਤਾਜੀ ਹਵਾ ਤੇ ਮਿਲਦੀ ਹੀ ਹੈ, ਨਾਲ ਹੀ ਫੇਫੜਿਆਂ ਨੂੰ ਵੀ ਤਾਕਤ ਮਿਲਦੀ ਹੈ। ਦੂਸਰਾ ਸਾਡੀ ਚਮੜੀ ਸੂਰਜ ਦੀਆਂ ਕਿਰਨਾਂ ਦੇ ਨਾਲ ਵਧੇਰੇ ਮਾਤਰਾ 'ਚ ਵਿਟਾਮਿਨ D ਦੀ ਉਪਜ ਕਰਦੀ ਹੈ ਜੋ ਸਾਡੀਆਂ ਹੱਡੀਆਂ ਨੂੰ ਮਜਬੂਤੀ ਤੇ ਤੰਦਰੁਸਤੀ ਪ੍ਰਦਾਨ ਕਰਦਾ ਹੈ।

3) **ਤੇਲ ਦਾ ਇਸਤੇਮਾਲ:**– ਆਯੂਸ਼ ਵਿਭਾਗ ਨੇ ਦੇਸੀ ਘਿਉ, ਤਿਲ ਤੇਲ, ਸਰ੍ਹੋਂ ਦੇ ਤੇਲ ਦੇ ਵਧੇਰੇ ਇਸਤੇਮਾਲ ਦਾ ਨਿਰਦੇਸ਼ ਦਿੱਤਾ ਹੈ। ਇਸ ਨਿਰਦੇਸ਼ ਅਨੁਸਾਰ ਸਾਨੂੰ ਸਾਜਰੇ ਉੱਠ ਕੇ ਮੂੰਹ ਵਿੱਚ ਤੇਲ ਭਰ ਕੇ ਕੁਝ ਦੇਰ ਮੂੰਹ ਵਿੱਚ ਹੀ ਰੱਖ ਕੇ ਉਸ ਦੀ ਚੂਲੀ ਕਰਨੀ ਚਾਹੀਦੀ ਹੈ। ਇਸ ਪਿੱਛੇ ਕਾਰਨ ਇਹ ਹੈ ਕਿ ਤੇਲ ਸਾਡੇ ਸਰੀਰ ਦੇ ਰਖਿਆ ਤੰਤਰ (Defence system) ਅਰਥਾਤ ਸਾਡੀ ਚਮੜੀ ਅਤੇ ਉਸਦੀ Epithelial lining ਨੂੰ ਮਜ਼ਬੂਤ ਬਣਾਉਂਦਾ ਹੈ ਤਾਂ ਜੋ ਕੋਈ ਵੀ ਕੀਟਾਣੂ ਇਸ ਨੂੰ ਪਾਰ ਕਰਕੇ ਸਾਡੇ ਸਰੀਰ ਵਿੱਚ ਦਾਖਿਲ ਨਾ ਹੋ ਸਕੇ ਤੇ ਉਸ ਨੂੰ ਉੱਥੋਂ ਹੀ ਖਤਮ ਕਰ ਦਿੱਤਾ ਜਾਵੇ। ਦੂਜਾ ਸਰ੍ਹੋਂ ਦੇ ਤੇਲ ਵਿੱਚ ਸਲਫਰ ਗਲੂਕੋਸੀਨੋਲੇਟ (Sulphur Glucosinolate) ਨਾਮਕ ਤੱਤ ਹੁੰਦੇ ਹਨ ਜੋ ਜੀਵਾਣੂਆਂ ਨਾਲ ਲੜਨ ਦੀ ਵਧੇਰੇ ਤਾਕਤ ਰਖਦੇ ਹਨ। ਇਸਦੇ ਨਾਲ ਹੀ ਸਰ੍ਹੋਂ ਦੇ ਤੇਲ ਵਿੱਚ ਮੈਗਨੀਸ਼ਿਅਮ ਅਤੇ ਸਿਲੇਨਿਯਮ ਵੀ ਪਾਏ ਜਾਂਦੇ ਹਨ ਜੋ ਸਾਡੇ ਸਰੀਰ ਵਿੱਚ ਹੋਣ ਵਾਲੀ ਸੋਜਿਸ ਨੂੰ ਰੋਕਦੇ ਹਨ। ਤੀਸਰਾ ਦੇਸੀ ਘਿਉ ਵਿੱਚ ਬਿਊਟੀਰੇਟ (Butyrate) ਤੇ ਕੰਜੂਗੇਟਿਡ ਲਿਨੋਲਿਕ ਐਸਿਡ (Conjugated linoleic acid) ਤੇ ਐਂਟੀਆਕਸੀਡੈਂਟ (Antioxidants) ਵਧੇਰੇ ਮਾਤਰਾ ਵਿੱਚ ਹੁੰਦੇ ਹਨ ਜੋ ਸਾਡੀ ਰੋਗ ਪ੍ਰਤੀਰੋਧਕ ਸ਼ਕਤੀ ਨੂੰ ਵਧਾਉਂਦੇ ਹਨ ਤੇ ਬਿਮਾਰੀਆਂ ਦੀ ਰੋਕਥਾਮ ਵਿੱਚ ਮਦਦ ਕਰਦੇ ਹਨ।

4) **ਗਰਮ ਪਾਣੀ ਦੀ ਵਰਤੋ:**– ਆਯੂਸ਼ ਵਿਭਾਗ ਵਲੋਂ ਗਰਮ ਪਾਣੀ ਦੀ ਵਰਤੋਂ ਦੀ ਵੀ ਹਿਦਾਇਤ ਕੀਤੀ ਗਈ ਹੈ। ਇਸਦਾ

ਮੁਖ ਕਾਰਨ ਇਹ ਹੈ ਕਿ ਇਸ ਨਾਲ ਕੀਟਾਣੂ ਸਾਡੇ ਗਲੇ ਵਿੱਚ ਦੀ ਫੇਫੜਿਆਂ ਵਿੱਚ ਜਾਣ ਦੀ ਬਜਾਏ ਸਾਡੇ ਪੇਟ ਵਿੱਚ ਚਲੇ ਜਾਣਗੇ ਤੇ ਉੱਥੋਂ ਦੇ ਐਸਿਡ ਨਾਲ ਉਹ ਮਰ ਜਾਣਗੇ ਜਿਸ ਨਾਲ ਕੀਟਾਣੂਆਂ ਤੋਂ ਹੋਣ ਵਾਲੀਆਂ ਬਿਮਾਰੀਆਂ ਤੋਂ ਬਚਿਆ ਜਾ ਸਕੇਗਾ। ਦੂਸਰਾ ਗਰਮ ਪਾਣੀ ਨਾਲ ਗਰਾਰੇ ਕਰਨ ਨਾਲ ਗਲੇ ਦੀ ਸੋਜ਼ ਨੂੰ ਵੀ ਠੀਕ ਹੋਣ ਵਿੱਚ ਮਦਦ ਮਿਲੇਗੀ।

5) ਪੁਰਾਣੇ ਸਮੇਂ ਤੋਂ ਹੀ ਸਾਡੀ **ਰਸੋਈ ਵਿੱਚ ਵਰਤੇ ਜਾਣ ਵਾਲੇ ਮਸਾਲੇ** ਆਪਣੇ ਆਪ ਵਿੱਚ ਬਿਮਾਰੀਆਂ ਨੂੰ ਦੂਰ ਕਰਨ ਤੇ ਉਹਨਾਂ ਤੋਂ ਬਚਾਅ ਦੇ ਮੁਖ ਸਰੋਤ ਹਨ। ਜਿਨ੍ਹਾਂ ਦਾ ਜਾਦੂ ਸਾਡੇ ਬਜ਼ੁਰਗਾਂ ਦੇ ਨਾਲ ਨਾਲ ਅੱਜ ਦੇ ਵਿਗਿਆਨੀਆਂ ਨੇ ਵੀ ਵੇਖਿਆ ਤੇ ਪਰਖਿਆ ਹੈ।

| **ਨਾਂ** | **ਸੰਘਟਕ ਅੰਸ਼** | **ਮਾਤਰਾ** | **ਵਰਤੋਂ** |
|---|---|---|---|
| 1) ਹਲਦੀ | ਕਰਕਿਊਮਿਨ (Curcumin) | <2 ਗ੍ਰਾਮ/ਦਿਨ | ਇਸ ਦਾ ਇਸਤੇਮਾਲ ਦੁੱਧ, ਸਬਜ਼ੀਆਂ ਤੇ ਪਾਣੀ 'ਚ ਕਾਲੀ ਮਿਰਚ, ਅਦਰਕ, ਤੁਲਸੀ, ਦਾਲ-ਚੀਨੀ ਨਾਲ ਕਾੜ੍ਹੇ ਦੇ ਰੂਪ ਵਿੱਚ ਕੀਤਾ ਜਾਂਦਾ ਹੈ। |
| 2) ਅਦਰਕ | ਜਿੰਜੀਰੋਲ/ਸ਼ੋਗਲ (Gingerol/Shogal) | 1-2 ਇੰਚ | ਇਸ ਦਾ ਇਸਤੇਮਾਲ ਵੀ ਕਾੜ੍ਹੇ ਵਿੱਚ ਤੇ ਸ਼ਹਿਦ ਨਾਲ ਖਾਂਸੀ ਵਿੱਚ ਕੀਤਾ ਜਾ ਸਕਦਾ ਹੈ। |
| 3) ਲਸਣ | ਐਲੀਸਿਨ (Allicin) | 2-3 ਤੁਰੀਆਂ/ਦਿਨ | ਮਸਾਲੇ, ਤੜਕੇ ਤੇ ਚਟਨੀ 'ਚ |
| 4) ਤੁਲਸੀ | ਬਾਇਓਫਲੇਵਿਨਾਇਡ ਰੋਸਮੈਰੀਨਿਕ ਐਸਿਡ ਟਰਪਿਨਾਇਡ (Bioflavinoids, Rosmarinic acid, Terpenoid) | 10-15 ਪੱਤੇ/ਦਿਨ | ਗ੍ਰੀਨ ਟੀ, ਤੁਲਸੀ ਟੀ, ਸ਼ਹਿਦ ਤੇ ਨਿੰਬੂ ਨਾਲ |
| 5) ਦਾਲਚੀਨੀ | ਸਿਨਾਮੋਨ ਐਲਡੀਹਾਈਡ ਸਿਨਾਮਿਕ ਐਸਿਡ ਫਲੇਵਿਨਾਇਡ (Cinnamon aldehyde cinnamic acid flavanoid) | 2 ਗ੍ਰਾਮ/ਦਿਨ | ਚਾਹ, ਪਾਣੀ, ਕਾੜ੍ਹੇ ਵਿੱਚ ਵਰਤੋਂ ਕੀਤੀ ਜਾਂਦੀ ਹੈ। |

6) **ਵਿਟਾਮਿਨ ਏ, ਡੀ ਤੇ ਸੀ (A, D ਤੇ C):–** ਇਹਨਾਂ ਵਿਟਾਮਿਨਾਂ ਵਿੱਚ ਮੌਜੂਦ ਐਂਟੀਆਕਸੀਡੈਂਟ (Antioxidants) ਰੋਗ ਪ੍ਰਤੀਰੋਧਕ ਸ਼ਕਤੀ ਨੂੰ ਵਧਾਉਂਦੇ ਹਨ ਤੇ ਬੀਮਾਰੀਆਂ ਦਾ ਮੁਕਾਬਲਾ ਕਰਨ ਦੀ ਸ਼ਕਤੀ ਦਿੰਦੇ ਹਨ। ਜਿਵੇਂ ਪਪੀਤਾ, ਸੰਤਰਾ, ਅਮਰੂਦ, ਪੱਤਾ ਗੋਭੀ, ਸ਼ਕਰਗੰਦੀ, ਲਾਲ-ਪੀਲੀ ਸ਼ਿਮਲਾ ਮਿਰਚ, ਬਰੋਕਲੀ, ਹਰੀ ਪੱਤੇਦਾਰ ਸਬਜ਼ੀਆਂ, ਸਾਗ, ਪਾਲਕ, ਚੋਲਾਈ, ਖੁੰਭਾਂ ਦੀ ਵਰਤੋਂ ਬੀਮਾਰੀਆਂ ਨਾਲ ਲੜਣ 'ਚ ਕਾਰਗਰ ਹੋ ਸਕਦੀ ਹੈ।

7) **ਟਰੇਸ ਐਲੀਮੈਂਟਸ (Trace Elements):–** ਰਿਸਰਚ ਜਨਰਲ Pub Med ਮੁਤਾਬਿਕ ਜਿੰਕ ਅਤੇ ਸੈਲੀਨਿਯਮ ਦਾ ਅਸਰ ਦੇਖਣ ਲਈ 640 ਲੋਕਾਂ ਨੂੰ ਸਪਲੀਮੈਂਟ ਦੇ ਤੌਰ ਤੇ ਦਿੱਤੇ ਗਏ ਤੇ ਦੇਖਿਆ ਗਿਆ ਕਿ ਉਹਨਾਂ ਵਿੱਚ ਸਾਹ ਦੀ ਬੀਮਾਰੀ ਤੇ ਇਨਫੈਕਸ਼ਨ ਤੋਂ ਲੜਨ ਦੀ ਵਧੇਰੇ ਸ਼ਕਤੀ ਪਾਈ ਗਈ।

8) **ਪ੍ਰੀਬਾਇਉਟਿਕ (Prebiotics):–** ਜਿਵੇਂ ਦਹੀ ਲੱਸੀ, ਕੱਚਾ ਕੇਲਾ, ਟੋਫੂ, ਯੋਕੁਟ (Yokut) 'ਚ ਵੀ ਬੀਮਾਰੀਆਂ ਤੋਂ ਲੜਨ ਲਈ ਵਧੇਰੇ ਸ਼ਕਤੀ ਹੈ ਤੇ ਇਹਨਾਂ ਦੀ ਵਰਤੋਂ ਨਾਲ ਬੀਮਾਰੀਆਂ ਦੇ ਅਸਰ ਨੂੰ ਘਟਾਇਆ ਜਾ ਸਕਦਾ ਹੈ।

9) **ਪੋਲੀਫਿਨੋਲ:–** ਜਿਵੇਂ ਲੌਂਗ, ਡਾਰਕ ਚਾਕਲੇਟ, ਸ਼ਹਿਤੂਤ, ਸਟਰਾਬਰੀ, ਆਂਵਲਾ, ਰਸਭਰੀ, ਆੜੂ, ਆਲੂਬੁਖਾਰਾ, ਅਨਾਰ, ਫਲੀਆਂ, ਬਦਾਮ, ਅਖਰੋਟ, ਪਾਲਕ, ਪਿਆਜ, ਗਰੀਨ ਟੀ, ਆਦਿ ਦੀ ਵਰਤੋਂ ਨਾਲ ਅਸੀਂ ਆਪਣੀ ਸਾਹ ਪ੍ਰਣਾਲੀ ਨੂੰ ਮਜ਼ਬੂਤ ਬਣਾ ਸਕਦੇ ਹਾਂ।

10) **ਖੁਸ਼ ਰਹਿਣਾ** ਤੇ **ਪਰਮਾਤਮਾ ਦਾ ਸ਼ੁਕਰ ਮਨਾਣਾ** ਤੇ ਉਸਦਾ **ਧਿਆਨ ਕਰਨਾ,** ਇਸ ਨਾਲ ਐਂਡੋਰਫਿਨ (Endorphin) ਤੇ ਖੁਸ਼ ਰਖਣ ਵਾਲੇ ਹਾਰਮੋਨ ਡੋਪਾਮੀਨ (Dopamine) ਦੀ ਮਾਤਰਾ ਵੱਧਦੀ ਹੈ ਤੇ ਅਸੀਂ ਆਪਣੇ ਆਪ ਨੂੰ ਮਾਨਸਿਕ ਤੇ ਸਰੀਰਕ ਪੱਖੋਂ ਦੋਨਾਂ ਵਲੋਂ ਤੰਦਰੁਸਤ ਮਹਿਸੂਸ ਕਰਦੇ ਹਾਂ।

ਇਹਨਾਂ ਸਾਰੇ ਉਪਰਾਲਿਆਂ ਨਾਲ ਅਸੀਂ ਕੀਟਾਣੂਆਂ (ਚਾਹੇ ਉਹ ਕੋਵਿਡ-19 ਦਾ ਵਾਇਰਸ ਹੋਵੇ ਜਾਂ ਕੋਈ ਹੋਰ ਕੀਟਾਣੂ) ਤੋਂ ਹੋਣ ਵਾਲੀਆਂ ਬਿਮਾਰੀਆਂ ਤੋਂ ਆਪਣਾ ਬਚਾਅ ਜ਼ਰੂਰ ਕਰ ਸਕਦੇ ਹਾਂ ਤੇ ਇਕ ਨਿਰੋਗ ਜੀਵਨ ਜੀ ਸਕਦੇ ਹਾਂ ਤੇ ਉਸ ਮਾਲਕ ਦਾ ਸ਼ੁਕਰ ਅਦਾ ਕਰ ਸਕਦੇ ਹਾਂ ਜਿਸ ਨੇ ਸਾਨੂੰ ਇਹ ਅਨਮੋਲ ਜੀਵਨ ਬਖਸ਼ਿਆ।

ਜੈਨ ਹਸਪਤਾਲ,
ਸ਼ਿਮਲਾਪੁਰੀ, ਲੁਧਿਆਣਾ।

# ਬੀਤੇ ਦੀਆਂ ਗੱਲਾਂ



-ਬਲਦੇਵ ਮਾਧੋਪੁਰੀ

ਅੱਠਵੀਂ ਦੀਆਂ ਕਿਤਾਬਾਂ ਮੇਰੇ ਦੋਹਤੇ-ਦੋਹਤੀ ਨੇ ਆਪਣੇ ਬਸਤੇ ਵਿੱਚੋਂ ਬਾਹਰ ਕੱਢ ਕੇ ਵਗਾਹ ਮਾਰੀਆਂ। ਏਸ ਕਰਕੇ ਕਿ ਉਹ ਅੱਠਵੀਂ ਕਲਾਸ ਪਾਸ ਕਰ ਗਏ ਹਨ। ਪਰ ਮੈਨੂੰ ਆਸ ਨਹੀਂ ਸੀ ਕਿ ਉਹ ਦੋਵੇਂ ਪਾਸ ਹੋ ਜਾਣਗੇ; ਕਿਉਂਕਿ ਅੱਠਵੀਂ ਕਲਾਸ ਬੋਰਡ ਦੀ ਹੈ, ਉਸ ਵਿੱਚੋਂ ਪੂਰੀ ਮਿਹਨਤ ਨਾਲ ਪੜ੍ਹਾਈ ਕਰਕੇ ਫਿਰ ਪਾਸ ਹੋਣਾ ਪੈਂਦਾ ਹੈ। ਪਰ ਹੁਣ ਪਹਿਲੇ ਵਰਗੀਆਂ ਬੋਰਡ ਦੀਆਂ ਪੜ੍ਹਾਈਆਂ ਨਹੀਂ ਹਨ, ਗੌਰਮਿੰਟ ਨੇ ਰਿਆਇਤ ਦਿੱਤੀ ਹੋਈ ਹੈ ਕਿ ਅੱਠਵੀਂ ਤਕ ਕਿਸੇ ਵੀ ਬੱਚੇ ਨੂੰ ਫੇਲ੍ਹ ਨਹੀਂ ਕਰਨਾ; ਏਸ ਕਰਕੇ ਬੱਚੇ ਬਿਨਾਂ ਕਿਸੇ ਡਰ-ਭੁੱਕਰ ਦੇ ਅਣਗਹਿਲੀ ਨਾਲ ਹੀ ਕਿਤਾਬਾਂ ਵੱਲ ਧਿਆਨ ਦਿੰਦੇ ਹਨ। ਉਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਪਾਸ ਤਾਂ ਮਾਸਟਰਾਂ ਨੇ ਕਰ ਹੀ ਦੇਣਾ ਹੈ, ਏਸ ਕਰਕੇ ਦਿਮਾਗ ਕਾਹਨੂੰ ਲੜਾਈਏ। ਘਰ ਆ ਕੇ ਸਬਕ ਯਾਦ ਕੀਤਾ, ਕੀਤਾ, ਜਾਂ ਨਾ ਕੀਤਾ। ਖੈਰ, ਛੱਡੋ, ਗੱਲ ਅੱਗੇ ਤੋਰੀਏ–

ਫਟੀਆਂ-ਪੁਰਾਣੀਆਂ ਕਿਤਾਬਾਂ ਤੇ ਕਾਪੀਆਂ ਦਾ ਢੇਰ ਉਨ੍ਹਾਂ ਨੇ ਦਲਾਨ ਵਿੱਚ ਡਿੱਠੇ ਪੁਰਾਣੇ ਪਲੰਘ ਥੱਲੇ ਲਾ ਦਿੱਤਾ। "ਜਦੋਂ ਕਬਾੜੀਆਂ ਜਾਂ ਰੱਦੀ ਲੈਣ ਵਾਲਾ ਆਊਗਾ, ਉਸ ਨੂੰ ਵੇਚ ਦਿਆਂਗੇ ਤਾਂ ਉਸ ਦੇ ਬਦਲੇ ਮਰੂੰਡਾ ਲੈ ਕੇ ਖਾ ਲਵਾਂਗੇ। ਮੈਂ ਪੁਛਿਆ, "ਬਈ ਇਹ ਕਿਤਾਬਾਂ ਦਾ ਢੇਰ ਕਿਵੇਂ ਆਂ?" ਕਹਿਣ ਲੱਗੇ, "ਅਸੀਂ ਪਾਸ ਹੋ ਗਏ ਆਂ, ਅੱਗੋਂ ਸਕੂਲੋਂ ਨੌਵੀਂ ਕਲਾਸ ਦੀਆਂ ਨਵੀਆਂ ਕਿਤਾਬਾਂ ਸਾਨੂੰ ਮੁਫਤ ਮਿਲ ਜਾਣੀਆਂ। ਇਹ ਹੁਣ ਰੱਦੀ ਹਨ, ਭਾਵ ਸਾਡੇ ਕੰਮ ਦੀਆਂ ਨਹੀਂ।" ਮੈਂ ਕਿਹਾ, "ਇਹ ਕਿਸੇ ਹੋਰ ਦੇ ਕੰਮ ਆ ਜਾਣਗੀਆਂ? ਜਾਂ ਤੁਸੀਂ ਕਿਸੇ ਹੋਰ ਬੱਚੇ ਨੂੰ ਦੇ ਦਈਓ।" "ਨਈਂ ਨਾਨਾ ਜੀ, ਇਹ ਕਿਸੇ ਨੇ ਨਹੀਂ ਲੈਣੀਆਂ... ਸਭ ਨੂੰ ਨਵੀਆਂ ਕਿਤਾਬਾਂ ਹਰ ਸਾਲ ਮਿਲ ਜਾਂਦੀਆਂ ਹਨ।"

ਮੈਨੂੰ ਪਤਾ, ਸਾਡੇ ਵੇਲੇ ਕਿਤਾਬਾਂ ਦੀ ਕਿੰਨੀ ਕਦਰ ਕੀਤੀ ਜਾਂਦੀ ਸੀ, ਇਕੋ ਕਿਤਾਬ ਹੀ ਪੰਜ-ਸੱਤ ਸਾਲ ਅੱਗੇ ਤੋਂ ਅੱਗੇ ਨਿਆਣੇ ਲਈ ਜਾਂਦੇ ਹੁੰਦੇ ਸਨ ਤੇ ਉਸਨੂੰ ਜਿਲਦ ਲੁਆ ਕੇ ਸਾਂਭ ਸਾਂਭ ਕੇ ਰੱਖਦੇ ਹੁੰਦੇ ਸਨ। ਅੱਜ ਕਲ੍ਹ ਤੇ ਕੋਈ ਪ੍ਰਵਾਹ ਹੀ ਨਹੀਂ; ਨਿਆਣੇ ਸਕੂਲੋਂ ਆ ਕੇ ਦਰ ਵੜਦੇ ਹੀ ਬਸਤਾ (ਬੈਗ) ਭੁਆਂ ਕੇ ਵਗਾਹ ਮਾਰਦੇ ਹਨ, ਉਨ੍ਹਾਂ ਦੀਆਂ ਮਾਂਵਾਂ ਸਾਂਭਣ ਜਾਂ ਨਾ ਸਾਂਭਣ। ਪਰ ਅੱਜ ਕਲ, ਸਕੂਲੀ ਕਿਤਾਬਾਂ ਦੀ ਬੜੀ ਬੇਕਦਰੀ ਹੈ, ਕੋਈ ਬੱਚਾ (ਪੜ੍ਹਾਕੂ) ਹੀ ਹੋਊ, ਜਿਹੜਾ ਕਿਤਾਬਾਂ ਸਾਂਭ ਕੇ ਰੱਖਦਾ ਹਊ। ਨਹੀਂ ਤਾਂ ਸਭ ਬੇਕਦਰੇ ਹੀ ਹਨ। ਕਬਾੜੀਏ ਪਿੰਡਾਂ-ਸ਼ਹਿਰਾਂ ਵਿੱਚੋਂ ਟਰੱਕੋ-ਟਰੱਕ ਰੱਦੀ ਦਾ ਇਕੱਠਾ ਕਰ ਕੇ ਮਿੱਲਾਂ ਵਿੱਚ ਭੇਜਦੇ ਹਨ। ਮੈਨੂੰ ਕਿਤਾਬਾਂ ਪੜ੍ਹਨ ਅਤੇ ਸਾਂਭਣ ਦਾ ਬੜਾ ਸ਼ੌਂਕ ਹੈ। ਕੁਝ ਇਕ ਕਿਤਾਬਾਂ ਮੇਰੇ ਕੋਲ ਅਜੇ ਵੀ ਸਾਂਭੀਆਂ ਪਈਆਂ ਹਨ। 'ਹੀਰ ਵਾਰਸ ਸ਼ਾਹ' ਦੀ ਕਿਤਾਬ, ਜੋ ਕਿ ਘੱਟੋ ਘੱਟ ਮੇਰੀ ਉਮਰ ਜਿੰਨੀ (72 ਸਾਲ) ਤਾਂ ਹੋਏਗੀ ਹੀ, ਉਹ ਮੈਂ ਛੋਟੀ ਜਿਹੀ ਟਰੰਕੀ ਵਿੱਚ ਅਜੇ ਵੀ ਸਾਂਭ ਕੇ ਰੱਖੀ ਹੋਈ ਹੈ– ਮੇਰੇ ਭਾਈਏ ਨੇ ਉਹ ਕਿਤਾਬ ਆਪਣੇ ਪੜ੍ਹਨ ਦੇ ਸ਼ੌਕ ਨਾਲ ਅੰਮ੍ਰਿਤਸਰੋਂ ਡਾਕ ਰਾਹੀਂ ਮੰਗਵਾਈ ਸੀ। ਕੋਈ ਸਮਾਂ ਸੀ ਜਦੋਂ ਲੋਕ ਕਿਤਾਬਾਂ ਨੂੰ ਮੱਥਾ ਟੇਕਦੇ ਹੁੰਦੇ ਸਨ ਤੇ ਕਹਿੰਦੇ ਹੁੰਦੇ ਸਨ– "ਇਹ ਕਿਤਾਬਾਂ ਤਾਂ ਵਿਦਿਆ ਦਾ ਚਾਨਣ ਹਨ, ਇਨ੍ਹਾਂ ਨੂੰ ਪੜ੍ਹ ਕੇ ਸਾਨੂੰ ਅਕਲ ਦੀਆਂ ਗੱਲਾਂ ਆਉਂਦੀਆਂ ਹਨ। ਜੇ ਕਿਤੇ ਅਚਨਚੇਤੀ ਕਿਤਾਬ ਹੱਥੋਂ ਭੁੰਜੇ ਧਰਤੀ ਤੇ ਡਿੱਗ ਜਾਣੀ ਤਾਂ ਦਬਾ-ਸੱਟ ਹੱਥ ਨਾਲ ਚੁੱਕ ਕੇ ਸੱਤ ਵਾਰ ਮੱਥੇ ਨੂੰ ਲਾਉਣੀ ਤੇ ਕਹਿਣਾ 'ਵਿਦਿਆ ਮਾਤਾ' ਸਾਨੂੰ ਮਾਫ ਕਰੀਂ।"

ਮੈਂ ਸੋਚਿਆ ਇਨ੍ਹਾਂ ਫਟੀਆਂ-ਪੁਰਾਣੀਆਂ ਕਿਤਾਬਾਂ ਵਿੱਚੋਂ ਹੀ ਪੰਜਾਬੀ ਦੀ ਜਾਂ ਕੋਈ ਹੋਰ ਕਿਤਾਬ ਹੀ ਦੇਖ ਲੈਨਾ, ਜਿਸਨੂੰ ਪੜ੍ਹਕੇ ਟਾਈਮ ਪਾਸ ਹੋ ਜਾਏਗਾ। ਅੱਠਵੀਂ ਦੀ ਪੰਜਾਬੀ ਦੀ ਕਿਤਾਬ ਹੱਥ ਲੱਗੀ ਤਾਂ ਪੜ੍ਹਨ ਬੈਠ ਗਿਆ। ਕਿਤਾਬ ਦੇ 27ਵੇਂ ਪਾਠ ਵਿੱਚ ਇਨ੍ਹਾਂ ਨਿਆਣਿਆਂ ਦੀ ਪੜ੍ਹਾਈ ਦਾ ਹਾਲ ਵੀ ਕੁਝ ਐਸਾ ਹੀ ਲਿਖਿਆ ਹੈ– ਇਕ ਮਾਂ ਆਪਣੇ ਲੜਕੇ ਨੂੰ ਸਮਝਾਉਂਦੀ ਹੈ:

"ਬੇਟਾ ਸਾਰਾ ਦਿਨ ਖੇਡਿਆ ਨਾ ਕਰ, ਕੁਝ ਪੜ੍ਹ ਲੈ। ਭੈਣ ਜੀ ਦਾ ਦਿੱਤਾ ਹੋਮ-ਵਰਕ ਪੂਰਾ ਕਰ ਲੈ।"

"ਕਰ ਲਿਆ ਸਾਰਾ ਕੰਮ, ਮੰਮੀ ਪਹਾੜਾ ਯਾਦ ਕਰਾ ਦਿਓ।"

"ਅੱਜ ਕਿਹੜਾ ਪਹਾੜਾ ਏ?"

"ਅੱਠ ਦਾ।"

"ਦੋ ਤੋਂ ਸੱਤ ਤੱਕ ਯਾਦ ਨੇ?"

"ਹਾਂ ਮੰਮੀ।"

"ਚੰਗਾ ਸੱਤ ਦਾ ਸੁਣਾ ਪਹਿਲਾਂ।"

ਲੜਕਾ ਛੇਤੀ ਛੇਤੀ ਸੁਣਾਉਣ ਲੱਗਦਾ ਹੈ:-

"ਇਕ ਸਾਤਾ-ਸਾਤਾ, ਦੋ ਸਾਤੇ-ਚੋਦਾਂ, ਤਿੰਨ ਸਾਤੇ-ਇੱਕੀ, ਚਾਰ ਸਾਤੇ-ਬੱਤੀ।"

ਮਾਂ ਕਹਿੰਦੀ ਹੈ–"ਬੇਟਾ ਚਾਰ ਸਾਤੇ-ਅਠਾਈ ਹੁੰਦੇ ਆ।"

ਸੋ ਇਸ ਛੋਟੀ ਜਿਹੀ ਗੱਲ ਤੋਂ ਅੰਦਾਜ਼ਾ ਲਾ ਲਓ, ਬੱਚੇ ਪੜ੍ਹਾਈ ਵਲ ਕਿੰਨਾ ਕੁ ਧਿਆਨ ਦਿੰਦੇ ਹਨ।

ਨਾਲ ਲਗਦੀ ਗੱਲ ਪੈੱਨਾਂ-ਪੈਨਸਿਲਾਂ ਦੀ ਵੀ ਕਰ ਲਈਏ; ਅੱਜ ਕਲ੍ਹ ਦੇ ਬੱਚੇ ਇਨ੍ਹਾਂ ਦੀ ਕਿੰਨੀ ਕੁ ਕਦਰ ਕਰਦੇ ਹਨ। ਘਰ ਵਿੱਚ ਦੇਖਦਾ ਹਾਂ, ਅੱਜ ਬਾਲ-ਪੈੱਨਾਂ ਦੀ ਦਰਜਨ ਲਿਆ ਕੇ ਦਿੱਤੀ– ਦੋ ਚਾਰ ਦਿਨਾਂ ਵਿੱਚ ਸਾਰੇ ਬਾਲ-ਪੈੱਨ ਗ਼ਾਇਬ... ਪਤਾ ਨਹੀਂ ਕਿੱਥੇ ਸੁੱਟ ਦਿੰਦੇ ਹਨ। ਬਸ ਆਪਣਾ ਮਤਲਬ ਹੱਲ ਕੀਤਾ, ਬੇਪ੍ਰਵਾਹੀ ਨਾਲ ਪੈੱਨ-ਪੈਨਸਿਲ ਜਿੱਥੇ ਮਰਜ਼ੀ ਸੁੱਟ ਦਿੱਤਾ। ਦੂਜੇ ਦਿਨ ਸਵੇਰੇ ਸਕੂਲੇ ਜਾਣ ਵੇਲੇ ਟੋਲਣਾ ਮੇਰੀ ਪੈਨਸਿਲ ਕਿੱਥੇ ਗਈ? ਬਹਿ ਜਾਓ ਰੁੱਸ ਕੇ– ਮੰਮ੍ਹਾ ਮੈਨੂੰ ਨਵਾਂ ਪੈੱਨ ਲੈਣ ਲਈ ਪੈਸੇ ਦਿਉ। ਮੈਂ ਕਈ ਵਾਰ ਉਨ੍ਹਾਂ ਦੀਆਂ ਸੁੱਟੀਆਂ ਹੋਈਆਂ ਸਕੂਲੀ ਚੀਜ਼ਾਂ ਉਠਾ ਕੇ ਸਾਂਭ ਕੇ ਰੱਖਦਾ ਹਾਂ ਤੇ ਉਨ੍ਹਾਂ ਨੂੰ ਕਹਿੰਦਾ ਹਾਂ– ਐਹ ਤੇਰੀ ਪੈਨਸਿਲ ਬੈੱਡ ਦੇ ਹੇਠਾਂ ਮੈਂ ਚੁਕੀ ਹੈ, ਜਿਹੜੀ ਨੂੰ ਲੱਭਦਾ ਫਿਰਦਾ ਸੀ।

ਇਸੇ ਗੱਲ ਨੂੰ ਲੈ ਕੇ ਮੈਨੂੰ ਆਪਣਾ ਵੇਲਾ ਯਾਦ ਆ ਜਾਂਦਾ ਹੈ, ਜਦੋਂ ਵਿਰਲੇ-ਟਾਂਵੇਂ ਕੋਲ ਹੀ ਪੈੱਨ ਜਾਂ ਪੈਨਸਿਲ ਹੁੰਦੀ ਸੀ। ਪ੍ਰਾਇਮਰੀ ਸਕੂਲ ਵਾਲੇ ਨਿਆਣਿਆਂ ਕੋਲ ਤਾਂ ਬਿਲਕੁਲ ਭੀ ਨਹੀਂ ਸਨ ਹੁੰਦੇ। ਉਦੋਂ ਪੈਨਸਿਲ ਦੀ ਥਾਂ ਪੱਥਰ ਦਾ ਕੱਚਾ ਕੋਲਾ ਜਾਂ ਕਿਤੇ ਕਿਤੇ ਬੈਟਰੀ ਦੇ ਸੈੱਲ ਨੂੰ ਤੋੜ ਕੇ ਉਸ ਵਿੱਚੋਂ ਕੋਲਾ ਕੱਢ ਲਿਆ ਜਾਂਦਾ ਸੀ, ਜਿਸ ਨੂੰ ਫੱਟੀ (ਤਖਤੀ) ਉੱਤੇ ਲਕੀਰਾਂ ਵਾਹੁਣ ਲਈ ਜਾਂ ਅੱਖਰ ਉੱਕਰਨ ਲਈ ਵਰਤਿਆ ਜਾਂਦਾ ਸੀ। ਇਨ੍ਹਾਂ ਨੂੰ ਕਿੰਨਾ ਕਿੰਨਾ ਚਿਰ ਸਾਂਭ ਕੇ ਰੱਖ ਲਈਦਾ ਸੀ। ਪੈੱਨਾਂ ਦੀ ਥਾਂ ਡੰਕ ਹੁੰਦੇ ਸਨ, ਜਿਸਨੂੰ ਨਿੱਬ (ਤੂਈ) ਲਾਉਣੀ ਪੈਂਦੀ ਸੀ। ਜਾਂ ਫੇਰ ਕਾਨਿਆਂ ਦੀਆਂ ਕਲਮਾਂ ਘੜ੍ਹ ਲਈਆਂ ਜਾਂਦੀਆਂ ਸਨ, ਜਿਸ ਨਾਲ ਸਿਆਹੀ ਦੀ ਦਵਾਤ (ਉਹ ਵੀ ਮਿੱਟੀ ਦੀ ਬਣੀ ਹੋਈ) ਵਿੱਚੋਂ ਡੋ੍ਹਪਾ ਲੈ ਕੇ ਲਿਖਿਆ ਜਾਂਦਾ ਸੀ। ਕਲਮ ਨਾਲ ਲਿਖਾਈ ਬੜੀ ਖ਼ੁਸ਼ੱਕਤ ਲਿਖੀ ਜਾਂਦੀ ਸੀ। ਅੱਜ ਕਲ੍ਹ ਦੇ ਬਹੁਤੇ ਨਿਆਣਿਆਂ ਦੀ ਲਿਖਾਈ ਇਵੇਂ ਹੈ, ਜਿਵੇਂ ਸਿਆਹੀ ਨਾਲ ਭਿੱਜਾ ਕਾਢ੍ਹਾ ਆਪਣੀ ਪੈੜ ਫੜਦਾ ਜਾਂਦਾ ਹੋਵੇ। ਅੱਗੇ ਸਾਫ ਲਿਖਾਈ ਲਿਖਣ ਵਾਲੇ ਨੂੰ ਖ਼ੁਸ਼ਕੱਤ ਲਿਖਾਈ ਦੇ ਪੰਜ ਨੰਬਰ ਵਾਧੂ ਮਿਲਦੇ ਹੁੰਦੇ ਸਨ ਇਮਤਿਹਾਨਾਂ ਵਿੱਚ।

ਇਕ ਵੇਰ ਦੀ ਗੱਲ ਹੈ, ਮੈਂ ਚੌਥੀ ਜਮਾਤ ਦੇ ਸਾਲਾਨਾ ਪੱਕੇ ਪਰਚੇ (ਇਮਤਿਹਾਨ) ਦੇਣੇ ਸਨ। ਮੈਂ ਆਪਣੀ ਬੀਬੀ ਨੂੰ ਕਿਹਾ– "ਬੀਬੀ ਮੈਂ ਪੱਕੇ ਪੇਕਰ ਦੇਣੇ ਹਨ, ਮੈਨੂੰ ਸ਼ਹਿਰੋਂ ਪੈੱਨ ਮੰਗਵਾ ਕੇ ਦੇ।" ਅੱਗੋਂ ਬੀਬੀ ਪਤਾ ਕੀ ਕਹਿੰਦੀ– "ਕਾਕਾ ਅਜੇ ਤੂੰ ਛੋਟੇ ਸਕੂਲੇ ਪੜ੍ਹਦਾਂ... ਜਦੋਂ ਵੱਡੇ ਸਕੂਲੇ ਲੱਗੇਂਗਾ ਤਾਂ ਤੈਨੂੰ ਪੈੱਨ ਵੀ ਲੈ ਕੇ ਦਿਆਂਗੀ। ਨਾਲੇ ਤੇਰੇ ਭਾਈਏ ਦੇ ਅਜੇ ਪੈਸੇ ਨਹੀਂ ਆਏ। ਇਸੇ ਤਰ੍ਹਾਂ ਹੀ ਚਾਰ ਸਾਲ ਲੰਘ ਗਏ... ਅੱਠਵੀਂ 'ਚ ਜਾ ਕੇ ਕਿਤੇ ਮੇਰੀ ਰੀਝ ਪੂਰੀ ਹੋਈ। ਉਹ ਵੀ ਓਦੋਂ ਜਦੋਂ ਮੈਂ ਫਗਵਾੜੇ ਅੱਠਵੀਂ ਦੀ ਬੋਰਡ ਦੀ ਪ੍ਰੀਖਿਆ ਦੇਣ ਗਿਆ ਤਾਂ। ਬੀਬੀ ਨੇ ਬ੍ਰਾਮਣਾਂ ਦੇ ਰਾਮ ਕੋਲੋਂ ਮੈਨੂੰ 5 ਰੁਪੈ ਦਾ 'ਪਾਰਕਰ' ਦਾ ਪੈੱਨ ਮੰਗਵਾ ਕੇ ਦਿੱਤਾ, ਜਿਸ ਨਾਲ ਮੈਂ ਸਾਰੇ ਪਰਚੇ ਖ਼ੁਸ਼ੀ ਖ਼ੁਸ਼ੀ ਦਿੱਤੇ। ਪੈੱਨ ਦੀ ਮੌਜ ਬੜੀ ਸੀ, ਬਿਨ੍ਹਾਂ ਦਵਾਤ ਤੋਂ ਡ੍ਹੋਕਾ ਲਿਆਂ ਫਟਾਫਟ ਲਿਖੀ ਹੋਈ ਜਾਂਦਾ ਸੀ।

**ਕਲਮਾਂ ਦੀ ਗੱਲ**– ਮੇਰੇ ਨਾਲ ਆਦਧਰਮੀਆਂ ਦਾ ਦੌਲਤੀ ਪੜ੍ਹਦਾ ਹੁੰਦਾ ਸੀ ਪ੍ਰਾਇਮਰੀ ਸਕੂਲੇ। ਉਦ੍ਹਾ ਭਾਈਆ ਡੂਨੇ ਬਣਾਉਣ ਲਈ ਸ਼ਹਿਰੋਂ ਪੱਕੇ ਕਾਨੇ ਲਿਆਉਂਦਾ ਹੁੰਦਾ ਸੀ, ਉਨ੍ਹਾਂ ਨੂੰ ਚਾਰ-ਫਾੜ ਕਰਕੇ ਫੇਰ ਲੰਬੇ ਲੰਬੇ ਤੀਲੇ ਬਣਾ ਲੈਂਦਾ ਸੀ ਤੇ ਉਨ੍ਹਾਂ ਨਾਲ ਢੱਕ ਦੇ ਤਿੰਨ-ਪੱਤੇ ਜੋੜ ਕੇ ਡੂਨੇ ਬਣਾਉਂਦਾ ਹੁੰਦਾ ਸੀ ਤੇ ਫੇਰ ਜਲੰਧਰ ਵੇਚਣ ਜਾਂਦਾ ਸੀ ਹਲਵਾਈਆਂ ਕੋਲ ਜਾਂ ਛੋਲਿਆਂ ਵਾਲਿਆਂ ਦੀਆਂ ਰੇੜ੍ਹੀਆਂ ਤੇ, ਜਿਨ੍ਹਾਂ ਵਿੱਚ ਛੋਲੇ ਪਾ ਕੇ ਉਹ ਗਾਹਕਾਂ ਨੂੰ ਦਿੰਦੇ ਹੁੰਦੇ ਸਨ। ਉਦੋਂ ਢਾਈ ਆਨੇ ਦਾ ਸੌ ਡੂਨਾ (ਇਕ ਗੱਠਾ) ਵਿਕਦਾ ਹੁੰਦਾ ਸੀ। ਉਨ੍ਹਾਂ ਦਿਨਾਂ ਵਿੱਚ ਪੈਸੇ-ਧੇਲੇ ਵਲੋਂ ਸਭ ਦਾ ਹੱਥ ਤੰਗ ਹੀ ਹੁੰਦਾ ਸੀ। ਸੌ ਮਿਹਨਤ ਮੁਸ਼ੱਕਤ ਕਰਕੇ ਫੇਰ ਕਿਤੇ ਇਕ ਰੁਪੱਈਆ ਮਿਲਦਾ ਹੁੰਦਾ ਸੀ। ਸਰਦੇ-ਪੁੱਜਦੇ ਘਰਾਂ ਵਾਲਿਆਂ ਦਾ ਵੀ ਇਹੀ ਹਾਲ ਸੀ।

ਅੱਛਾ, ਜਦੋਂ ਕਿਤੇ ਸਕੂਲੇ ਮਾਸਟਰਾਂ ਨੇ ਫੀਸ ਦਾ ਆਨਾ ਮੰਗਣਾ ਤਾਂ ਕਈ ਮਾਵਾਂ ਤਾਂ ਕਹਿ ਦੇਂਦੀਆਂ ਸਨ ਆਪਣੇ ਨਿਆਣਿਆਂ ਨੂੰ– "ਅੱਜ ਹੈ ਨਹੀਂ ਕਲ੍ਹ ਨੂੰ ਲੈ ਜਾਈਂ।" ਹੈ ਤਾਂ ਮੇਰਾ ਵੀ ਇਹੀ ਹਾਲ ਸੀ, ਕਈ ਦਿਨਾਂ ਬਾਅਦ ਜਾ ਕੇ ਆਨਾ ਲਿਜਾ ਕੇ ਮਾਸਟਰਾਂ ਨੂੰ ਦੇਣਾ। ਇਹੀ ਹਾਲ ਦੌਲਤੀ ਦਾ ਤੇ ਹੋਰ ਮੁੰਡਿਆਂ ਦਾ ਸੀ। ਜਦੋਂ ਦੌਲਤੀ ਨੂੰ ਮਾਸਟਰ ਨੇ ਪੁਛਣਾ– ਕਿਉਂ ਬਈ ਦੌਲਤੀ ਫੀਸ ਲਿਆਂਦੀ? ਤਾਂ ਅੱਗੋਂ ਦੌਲਤੀ ਨੇ ਥੋੜ੍ਹੀ ਤੋਤਲੀ ਜ਼ਬਾਨ ਵਿੱਚ ਡਰਦੇ ਡਰਦੇ ਨੇ ਕਹਿਣਾ– "ਮੈਲਾ ਭਾਈਆ ਕਹਿੰਦਾ ਤਾ, ਕਲ੍ਹ ਨਹੀਂ ਪਰਸੋਂ ਆਨਾ ਲੈ ਜਾਈਂ... ਕਲ੍ਹ ਮੈਂ ਡੂਨੇ ਲੈ ਕੇ ਜਲੰਧਰ ਨੂੰ ਜਾਣਾ ਆਂ, ਉੱਥੋਂ ਪੈਸੇ ਲੈ ਕੇ ਆਉਣੇ ਆਂ, ਫੇਰ ਤੂੰ ਮਾਸਟਰ ਨੂੰ ਆਨਾ ਦੇ ਦੇਈਂ।"

ਦੌਲਤੀ ਨਾਲ ਮੇਰੀ ਯਾਰੀ ਸੀ, ਮੈਂ ਉਹਨੂੰ ਕਹਿਣਾ– ਦੌਲਤੀ ਇਕ ਕਾਨਾ ਮੈਨੂੰ ਲਿਆ ਕੇ ਦਈਂ, ਮੇਰੀ ਕਲਮ ਪਾਟ ਗਈ ਆ, ਨਵੀਂ ਘੜ੍ਹਨੀ ਆ। ਉਨ੍ਹੇ ਕਾਨਾ ਲਿਆ ਦੇਣਾ ਤੇ ਫੇਰ ਮੈਂ ਆਪਣੇ ਤਾਏ ਜਾਗਰ ਕੋਲੋਂ ਕਲਮ ਘੜ੍ਹਾਉਣੀ। ਉਹ ਕਲਮਾਂ ਬਹੁਤ ਵਧੀਆ ਘੜ੍ਹਦਾ ਹੁੰਦਾ ਸੀ, ਉਸ ਕੋਲੋਂ ਭਾਵੇਂ ਹਿੰਦੀ ਲਿਖਣ ਵਾਲੀ, ਅੰਗਰੇਜ਼ੀ ਲਿਖਣ ਵਾਲੀ ਤੇ ਉਰਦੂ ਲਿਖਣ ਵਾਲੀ ਜਿੱਦਾਂ ਦੀ ਮਰਜ਼ੀ ਵਧੀਆ ਕਲਮ ਘੜ੍ਹਵਾ ਲਉ। ਉਹ ਆਪ ਵੀ ਉਰਦੂ ਬੜਾ ਖ਼ੁਸ਼ਕੱਤ ਲਿਖਦਾ ਹੁੰਦਾ ਸੀ।

ਪਿੰਡ ਦੇ ਕਈ ਬੰਦੇ-ਬੁਢੀਆਂ ਉਹਦੇ ਕੋਲੋਂ ਉਰਦੂ ਵਿੱਚ ਚਿੱਠੀਆਂ ਲਿਖਾਉਣ ਆਉਂਦੇ ਹੁੰਦੇ ਸਨ। ਫੇਰ ਮੈਂ ਇਕ ਕਲਮ ਦੌਲਤੀ ਨੂੰ ਵੀ ਦੇਣੀ।

**ਫੱਟੀ-ਬਸਤਾ ਅਤੇ ਦਵਾਤ**– ਅੱਜ ਕਲ੍ਹ ਦੀ ਪੜ੍ਹਨ ਵਾਲੀ ਪਨੀਰੀ ਬਸਤੇ ਨੂੰ ਕਿੱਥੇ ਜਾਣਦੀ ਆ, ਇਨ੍ਹਾਂ ਨੂੰ ਤਾਂ ਕਿੱਟਾਂ ਚਾਹੀਦੀਆਂ, ਉਹ ਵੀ ਮਹਿੰਗੇ ਭਾਅ ਵਾਲੀਆਂ। ਚੱਲਣ ਭਾਵੇਂ ਚਾਰ ਦਿਨ ਹੀ। ਪੁਰਾਣੀਆਂ ਬੀਬੀਆਂ ਜੇ ਕਿਤੇ ਅੰਗਰੇਜ਼ੀ ਪੜ੍ਹਨ ਵਾਲੇ ਪੜ੍ਹਾਕੂ ਨੂੰ ਕਹਿ ਦੇਣ ਕਿ ਕਿਤਾਬਾਂ ਝੋਲੇ 'ਚ ਪਾ ਕੇ ਲੈ ਜਾ, ਤਾਂ ਅੱਗੋਂ ਪਤਾ ਕੀ ਜਵਾਬ ਮਿਲਦਾ– ਦਾਦੀ, ਸਕੂਲੇ ਝੋਲਾ ਪਾ ਕੇ ਨਹੀਂ ਜਾ ਹੁੰਦਾ... ਸਾਡੇ ਟੀਚਰ ਕਹਿ ਦਿੰਦੇ ਆ... ਇਹ ਕੀ ਜਲੂਸ ਕੱਢ ਲਿਆਂਦਾ, ਜਾਹ ਘਰਦਿਆਂ ਨੂੰ ਕਹਿ ਮੈਨੂੰ ਨਵੀਂ ਕਿੱਟ ਲਿਆ ਦੇ ਦਿਓ। ਇਹ ਤਾਂ ਹਾਲ ਆ ਅੱਜ ਕਲ੍ਹ ਦੀ ਪੜ੍ਹਾਕੂ ਪਨੀਰੀ ਦਾ। ਉਨ੍ਹਾਂ ਵਲ ਵੇਖ ਕੇ ਮੈਨੂੰ ਚੇਤਾ ਆ ਜਾਂਦਾ ਆਪਣੇ ਵੇਲੇ ਦਾ। ਜਦੋਂ ਪੰਜਵੀਂ ਤੱਕ ਬਸਤਾ ਤਾਂ ਕੀ ਪੋਣਾਂ ਵੀ ਨਹੀਂ ਸੀ ਮਿਲਦਾ ਹੁੰਦਾ ਕਿਤਾਬਾਂ ਸਕੂਲੇ ਲਿਜਾਣ ਲਈ। ਉਦੋਂ ਦੀਆਂ ਕੁੜੀਆਂ ਮੁੰਡੇ ਬਾਂਹ ਉੱਤੇ ਕਿਤਾਬਾਂ ਰੱਖ ਕੇ ਸਕੂਲੇ ਚਲੇ ਜਾਂਦੇ ਸਨ ਤੇ ਉਥੇ ਜਾ ਕੇ ਤੱਪੜਾਂ ਤੇ ਬੈਠ ਕੇ ਕਿਤਾਬਾਂ ਮੋਹਰੇ ਰੱਖ ਲੈਂਦੇ ਹੁੰਦੇ ਸਨ। ਕਿਤਾਬਾਂ ਵੀ ਥੋੜ੍ਹੀਆਂ ਹੀ ਪੰਜ-ਚਾਰ ਤੇ ਕਾਪੀਆਂ ਘਰ ਦੇ ਕੰਮ (ਹੋਮ ਵਰਕ) ਲਈ ਹੁੰਦੀਆਂ ਸਨ।

ਫੱਟੀਆਂ ਦਾ ਪਤਾ ਈ ਨਈਂ (ਨਿਆਣਿਆਂ ਨੂੰ), ਕੀ ਹੁੰਦੀਆਂ? ਅੱਜ ਕੱਲ੍ਹ ਕਾਪੀਆਂ ਤੇ ਹੀ ਅੱਖਰ ਲਿਖਣੇ ਸਿਖਾਏ ਜਾਂਦੇ ਹਨ, ਉਹ ਵੀ ਅੱਖਰ ਦੀ ਰੂਪ-ਰੇਖਾ ਪਹਿਲੇ ਹੀ ਬਣੀ ਹੁੰਦੀ ਐ। ਬਸ ਓਦ੍ਹੇ ਉੱਤੇ ਪੈੱਨ ਚਲਾਉ, ਅੱਖਰ ਆਪੇ ਦਿਸਣ ਲੱਗ ਪੈਂਦਾ ਹੈ। ਬਹੁਤੀ ਸਿਰਦਰਦੀ ਨਹੀਂ ਨਿਆਣੇ ਨੂੰ ਕਰਨੀ ਪੈਂਦੀ। ਸਾਡੇ ਵੇਲੇ ਜਦੋਂ ਨਿਆਣੇ ਨੂੰ ਸਕੂਲੇ ਪੜ੍ਹਨ ਪਾਉਂਦੇ ਸਨ ਤਾਂ ਪਹਿਲਾਂ ਪਤਾਸੇ ਲਿਜਾ ਕੇ ਮਾਸਟਰ ਮੂਹਰੇ ਰੱਖਦੇ ਸਨ ਤੇ ਬੱਚਾ ਉਸਤਾਦ (ਮਾਸਟਰ) ਦੇ ਪੈਰੀਂ ਹੱਥ ਲਾਉਂਦਾ ਸੀ ਤੇ ਪਤਾਸਿਆਂ ਦਾ ਪ੍ਰਸ਼ਾਦ ਬੱਚਿਆਂ ਨੂੰ ਵੰਡਿਆ ਜਾਂਦਾ ਸੀ। ਬੱਚੇ ਨੂੰ ਇਕ ਕਾਇਦਾ ਤੇ ਇਕ ਫੱਟੀ ਲੈ ਕੇ ਦਿੱਤੀ ਜਾਂਦੀ ਸੀ। ਜਿਸ ਉੱਤੇ ਗਾਚਣੀ ਮੱਲ ਕੇ ਸੁਕਾਇਆ ਜਾਂਦਾ ਸੀ ਤੇ ਸੁੱਕੀ ਫੱਟੀ ਉੱਤੇ ਉਸਤਾਦ (ਮਾਸਟਰ) ਉਸ ਨੂੰ ਅੱਖਰ ਉੱਕਰ ਕੇ ਦਿੰਦੇ ਹੁੰਦੇ ਸਨ। (ਫੱਟੀ ਨਾ ਹੋਣ ਦੀ ਸੂਰਤ ਵਿੱਚ ਭੁੰਜੇ ਧਰਤੀ ਤੇ ਹੀ ਲਿਖ ਕੇ ਕੰਮ ਸਾਰ ਲਿਆ ਜਾਂਦਾ ਸੀ।) ਨਿਆਣਾ ਦਵਾਤ 'ਚੋਂ ਡ੍ਰੋਪਾ ਲੈ ਕੇ ਕਲਮ ਨਾਲ ਉਪਰ-ਉਪਰ ਲਿਖੀ ਜਾਂਦਾ ਸੀ। ਇਸ ਤਰ੍ਹਾਂ ਉਹ ਰੋਜ਼ ਲਿਖਦਾ ਲਿਖਦਾ ਖੁਸ਼ਕੱਤ ਲਿਖਣ ਲੱਗ ਪੈਂਦਾ ਸੀ। ਤੇ ਉਸ ਦੀ ਵਧੀਆ ਲਿਖਾਈ ਦੀ ਆਦਤ ਬਣ ਜਾਂਦੀ ਸੀ। ਪ੍ਰਾਇਮਰੀ ਦੀਆਂ ਕਲਾਸਾਂ ਵਿੱਚ ਅਮਲਾਹ (ਬਿਨਾਂ ਕਿਤਾਬ ਦੇਖਣ ਤੋਂ ਲਿਖਾਈ) ਵੀ ਲਿਖਾਈ ਜਾਂਦੀ ਸੀ ਫੱਟੀ ਉੱਤੇ। ਜਿਸ ਦੀਆਂ ਗਲਤੀਆਂ ਜ਼ਿਆਦਾ ਹੁੰਦੀਆਂ ਸਨ, ਉਸ ਦੇ ਉਨੀਆਂ ਹੀ ਸੋਟੀਆਂ ਪੈਂਦੀਆਂ ਸਨ। ਹੁਣ ਦੇ ਟੀਚਰ ਕਾਪੀਆਂ ਤਾਂ ਚੈੱਕ ਕਰਦੇ ਹਨ, ਪਰ ਗਲਤੀਆਂ ਨੂੰ ਕੁਝ ਨਹੀਂ ਕਹਿੰਦੇ ਜਿੰਨੀਆਂ ਮਰਜ਼ੀ ਹੋਣ। ਕਿਸੇ ਵੇਲੇ ਮੈਂ ਆਪਣੇ ਬੱਚਿਆਂ ਦੀਆਂ ਕਾਪੀਆਂ ਦੇਖਦਾ ਹਾਂ, ਅਨੇਕਾਂ ਗਲਤੀਆਂ ਨਜ਼ਰ ਆਉਂਦੀਆਂ ਹਨ। ਇਸ ਤਰ੍ਹਾਂ ਹੋਰ ਬੱਚਿਆਂ ਦੀਆਂ ਵੀ ਗਲਤੀਆਂ ਹੁੰਦੀਆਂ ਹੋਣਗੀਆਂ। ਮੇਰਾ ਕਹਿਣ ਦਾ ਮਤਲਬ ਐ ਫੱਟੀ ਇਕ ਵਧੀਆ ਤਰੀਕਾ ਹੈ ਲਿਖਾਈ ਸਿੱਖਣ ਦਾ। ਪਰ ਹੁਣ ਤੌਰ-ਤਰੀਕੇ ਬਦਲ ਗਏ ਹਨ–ਲਿਖਣ-ਪੜ੍ਹਨ ਦੇ।

ਚਲਦੇ ਚਲਦੇ ਆਖਰ ਵਿੱਚ ਦਵਾਤ ਦੀ ਗੱਲ ਵੀ ਲਿਖ ਹੀ ਦੇਵਾਂ। ਅੱਜ ਕਲ੍ਹ ਤਾਂ ਦਵਾਤ ਦਾ ਨਾਂਅ ਤਾਂ ਨਿਆਣੇ ਜਾਣਦੇ ਹੀ ਨਹੀਂ ਹਨ। ਹਾਂ, ਅੰਗਰੇਜ਼ੀ ਪੜ੍ਹਨ ਵਾਲੇ ਕਾਇਦੇ ਉੱਤੇ ਦਵਾਤ (Inkpot) ਦੀ ਫੋਟੋ ਮੈਂ ਜ਼ਰੂਰ ਦੇਖੀ ਹੈ, ਮਾਡਰਨ ਪੀੜ੍ਹੀ ਉੱਥੋਂ ਦੇਖ ਕੇ ਜ਼ਰੂਰ ਚੇਤਾ ਰੱਖਦੀ ਹਊ? ਖੈਰ, ਫੇਰ ਵੀ ਦਵਾਤ ਬਾਰੇ ਦੱਸਣਾ ਚਾਹੂੰਗਾ ਕਿ ਪਹਿਲੇ ਸਮਿਆਂ ਵਿੱਚ ਮਿੱਟੀ ਤੋਂ ਬਣਾਈਆਂ ਹੋਈਆਂ ਦਵਾਤਾਂ ਦੁਕਾਨਾਂ ਤੋਂ ਆਮ ਮਿਲ ਜਾਂਦੀਆਂ ਸਨ, ਜਿਨ੍ਹਾਂ ਵਿੱਚ ਹੱਟੀਉਂ ਲੈ ਸਿਆਹੀ ਦੀ ਪੁੜੀ ਥੋੜ੍ਹਾ ਪਾਣੀ ਪਾ ਕੇ ਘੋਲੀ ਜਾਂਦੀ ਸੀ ਤੇ ਵਿੱਚ ਸੂਫਾ ਪਾਇਆ ਜਾਂਦਾ ਸੀ ਤਾਂਕਿ ਡ੍ਰੋਪਾ ਲੈਣ ਵੇਲੇ ਕਲਮ ਨੂੰ ਸਿਆਹੀ ਜ਼ਿਆਦਾ ਨਾ ਲੱਗੇ ਤੇ ਲਿਖਾਈ ਸਾਫ਼ ਲਿਖ ਹੋਵੇ। ਕਈ ਸਿਆਣੇ ਮਾਂ-ਬਾਪ ਸਿਆਹੀ ਘਰ ਬਣਾ ਕੇ ਬੱਚੇ ਨੂੰ ਦਿੰਦੇ ਸਨ। (ਸਿਆਹੀ ਕਦੋਂ ਬਣੀ ਤੇ ਕਿਵੇਂ ਬਣੀ, ਇਹ ਇਕ ਅਲਗ ਕਹਾਣੀ ਹੈ) ਫੇਰ ਕਾਲੀ ਤੇ ਨੀਲੀ ਸਿਆਹੀ ਦੀਆਂ ਗੋਲੀਆਂ ਦੁਕਾਨਾਂ ਤੋਂ ਆਮ ਮਿਲਣ ਲੱਗ ਪਈਆਂ, ਇੱਥੋਂ ਤੱਕ ਕਿ ਨੀਲੀ ਸਿਆਹੀ ਦਵਾਤਾਂ (ਸ਼ੀਸ਼ੇ ਦੀਆਂ) ਵਿੱਚ ਬਣੀ-ਬਣਾਈ ਮਿਲਣ ਲੱਗ ਪਈ, ਜਿਸਨੂੰ ਪਾੜ੍ਹੇ ਢੱਕਣ ਬੰਦ ਕਰ ਕੇ ਨਾਲ ਲੈ ਜਾਂਦੇ ਸਨ ਬਸਤੇ ਵਿੱਚ ਰੱਖ ਕੇ। ਅਚਨਚੇਤੀ ਢੱਕਣ ਜ਼ਰਾ ਢਿੱਲਾ ਰਹਿ ਜਾਂਦਾ ਤਾਂ ਸਿਆਹੀ ਲੀਕ ਕਰ ਕੇ ਕਿਤਾਬਾਂ ਕਾਪੀਆਂ ਖਰਾਬ ਹੋ ਜਾਂਦੀਆਂ ਸਨ ਤੇ ਉਨ੍ਹਾਂ ਉੱਤੇ ਸਿਆਹੀ ਦੇ ਧੱਬੇ ਲਗ ਜਾਂਦੇ ਸਨ। ਮਾਸਟਰ ਕੋਲੋਂ ਝਿੜਕਾਂ ਵੀ ਪੈਂਦੀਆਂ ਸਨ ਤੇ ਘਰੋਂ ਗਾਲ੍ਹਾਂ ਵਾਧੂ ਮਿਲਦੀਆਂ ਸਨ।

ਬਹੁਤੇ ਪੁਰਾਣੇ ਸਮਿਆਂ ਵਿੱਚ ਕਲਮ ਦੀ ਥਾਂ ਪੰਛੀਆਂ ਦੇ ਪਰਾਂ ਨਾਲ ਵੀ ਲਿਖਿਆ ਜਾਂਦਾ ਸੀ। ਪੁਰਾਣੀਆਂ ਕਿਤਾਬਾਂ ਵਿੱਚ ਕਲਮ-ਦਵਾਤ ਦੀ ਫੋਟੋ ਦੇਖਣ ਨੂੰ ਅਜੇ ਵੀ ਕਿਤੇ ਨਾ ਕਿਤੇ ਮਿਲ ਜਾਂਦੀ ਹੈ।

ਅੱਜ ਕਲ੍ਹ ਪੜ੍ਹਾਈ ਲਿਖਾਈ ਵਿੱਚ ਵਰਤਣ ਵਾਲੀਆਂ ਚੀਜ਼ਾਂ ਅਤੇ ਪੜ੍ਹਾਈ ਕਰਨ ਦੇ ਤੌਰ ਤਰੀਕੇ ਸਭ ਬਦਲ ਗਏ ਹਨ, ਪਰ ਫੇਰ ਵੀ ਪੁਰਾਣੇ ਤੌਰ ਤਰੀਕਿਆਂ ਨੂੰ ਪੜ੍ਹਨ ਦਾ ਤਾਂ ਕੋਈ ਹਰਜ਼ ਨਹੀਂ।

ਸੰਪਰਕ: 9815304011

ਮਿੰਨੀ ਕਹਾਣੀ

# ਮੋਤੀ ਸਿਪ 'ਚ

**-ਵਿਜੇ ਕੁਮਾਰ "ਤਾਲਿਬ"**

ਦੀਪਾ ਘਰ ਵਿੱਚ ਸਭ ਤੋਂ ਛੋਟਾ ਬੇਟਾ ਹੋਣ ਕਰਕੇ ਅੜੀਅਲ ਤੇ ਜਿੱਦੀ ਸੀ। ਆਪਣੇ ਇਸੇ ਸੁਭਾਅ ਕਰਕੇ ਕਈ ਰਿਸ਼ਤੇ ਮੋੜੇ ਸੀ। ਕਿਸੇ ਕੁੜੀ ਨੂੰ ਪਸੰਦ ਨਹੀਂ ਕਰਦਾ ਸੀ। ਕਦੇ ਕੁੰਡਲੀਆਂ ਮਿਲਾਉਂਦਾ, ਟੇਵੇ ਵਿਖਾਉਂਦਾ, ਕਿਸੇ ਇਕ ਪੰਡਿਤ 'ਤੇ ਯਕੀਨ ਵੀ ਨਹੀਂ ਸੀ ਕਰਦਾ। ਚਾਰ-ਚਾਰ ਪੰਡਿਤਾਂ ਕੋਲੋਂ ਇੱਕੋ ਗੱਲ ਪੁੱਛਦਾ। ਤਾਰੇ ਡੁੱਬਣ ਤੇ ਚੜ੍ਹਨ ਦਾ ਹਿਸਾਬ ਰੱਖਦਾ। ਪਿੰਡ ਵਿੱਚ ਲੋਕ ਉਸ ਨੂੰ ਮਜ਼ਾਕ ਨਾਲ ਖਗੋਲ ਸ਼ਾਸਤਰੀ ਵੀ ਕਹਿੰਦੇ ਸੀ। ਐਨੀਆਂ ਛਾਨਬੀਨਾਂ ਕਰਕੇ ਇਕ ਕੁੜੀ ਪਸੰਦ ਆਈ ਤੇ ਦੀਪੇ ਦਾ ਵਿਆਹ ਹੋ ਗਿਆ।

ਦੀਪੇ ਨੇ ਟੋਕਾ-ਟੋਕੀ ਵਾਲੀ ਆਦਤ ਨਾ ਛੱਡੀ ਤੇ ਵਹੁਟੀ ਚਾਰ ਮਹੀਨਿਆਂ ਬਾਅਦ ਹੀ ਰੁੱਸ ਕੇ ਪੇਕੇ ਚਲੀ ਗਈ। ਪਹਿਲਾਂ ਮੁੰਡੇ ਵਾਲੇ ਪਾਸਿਓਂ ਪੰਚਾਇਤ, ਫਿਰ ਕੁੜੀ ਵਾਲੇ ਪਾਸਿਓਂ ਪੰਚਾਇਤ। ਦੋਹਾਂ ਪਿੰਡਾਂ ਦੀਆਂ ਪੰਚਾਇਤਾਂ ਇਨ੍ਹਾਂ ਦੇ ਫ਼ੈਸਲੇ ਲਈ ਇਕੱਠੀਆਂ ਹੁੰਦੀਆਂ, ਕਦੇ ਥਾਣੇ ਤੇ ਕਦੇ ਐਮ.ਐਲ.ਏ. ਕੋਲ। ਗੱਲ ਸਿਰੇ ਨਾ ਲੱਗੀ। ਕੁੜੀ ਕਹਿੰਦੀ, ਮੈਂ ਰਹਿਣਾ, ਮੁੰਡਾ ਕਹਿੰਦਾ ਮੈਂ ਰੱਖਣੀ ਨਹੀਂ। ਦਾਜ ਮੰਗਣ ਦੇ ਇਲਜ਼ਾਮ, ਘੱਟ ਪੜ੍ਹੀ ਲਿਖੀ ਦੇ ਇਲਜਾਮ, ਇਸ ਤਰ੍ਹਾਂ ਦੀਆਂ ਕਈ ਘਟੀਆ ਗੱਲਾਂ ਹੋਣ ਲੱਗੀਆਂ। ਇਸੇ ਰੌਲੇ ਵਿੱਚ ਸਾਲ ਗੁਜ਼ਰ ਗਿਆ।

ਪਿਉ ਨੂੰ ਆਪਣੀ ਬੇਟੀ ਮੱਤੂ ਦੇ ਇਸ ਪਏ ਝਗੜੇ ਦਾ ਫਿਕਰ ਵੱਢ-ਵੱਢ ਖਾਣ ਲੱਗਾ। ਸਮਝ ਨਾ ਆਵੇ ਕੀ ਕੀਤਾ ਜਾਵੇ ? ਵੱਡੇ-ਵੱਡੇ ਬੰਦੇ ਵੀ ਆਪਣੀਆਂ ਸਲਾਹਾਂ ਦੇ ਚੁੱਕੇ ਸੀ। ਪਰ ਸਭ ਬੇਫ਼ਾਇਦਾ।

ਮਹਿੰਦਰ ਕੁੜੀ ਦਾ ਪਿਉ ਹਾਰ ਕੇ ਮੜ੍ਹੀਆਂ ਵੱਲ ਤੁਰ ਪਿਆ। ਮੜ੍ਹੀਆਂ ਵਿੱਚ ਇਕ ਫਕੀਰ ਰਹਿੰਦਾ ਸੀ। ਫਕੀਰ ਕਹਿੰਦਾ, ਤੁਸੀਂ ਮੇਰੇ ਕੋਲ ਕਦੇ ਰਾਤ ਨੂੰ ਨਹੀਂ ਆਉਣਾ। ਮਹਿੰਦਰ ਨੇ ਫਕੀਰ ਨੂੰ ਆਪਣੀ ਪ੍ਰੇਸ਼ਾਨੀ ਦੱਸੀ ਤੇ ਕਿਹਾ ਮੈਨੂੰ ਵੀ ਗੱਲ ਵਿਚ ਪਾਉਣ ਲਈ ਕੋਈ ਮੋਤੀ ਦਿਉ। ਫਕੀਰ ਕਹਿੰਦਾ, ਮੈਂ ਮੋਤੀ ਗਲ ਵਿਚ ਨਹੀਂ ਪਾਉਂਦਾ, ਸਿਪ ਵਿੱਚ ਪਾਉਂਦਾ ਹਾਂ।

ਫਕੀਰ ਕਹਿੰਦਾ, ਤੁਸਾਂ ਮਹਿੰਦਰ ਬਹੁਤ ਪੰਚਾਇਤਾਂ ਕੀਤੀਆਂ, ਇਕ ਆਖਰੀ ਪੰਚਾਇਤ ਹੋਰ। ਇਸ ਵਾਰ ਪੰਚਾਇਤ ਮੁੰਡੇ ਵਾਲਿਆਂ ਦੇ ਘਰ ਹੋਵੇਗੀ। ਤੁਸੀਂ ਮੁੰਡੇ ਵਾਲਿਆਂ ਨੂੰ ਇਸ ਗੱਲ ਲਈ ਰਾਜ਼ੀ ਕਰੋ। ਦੋ ਤਿੰਨ ਦਿਨਾਂ ਬਾਅਦ ਮਹਿੰਦਰ ਫਕੀਰ ਨੂੰ ਕਹਿੰਦਾ, ਮੁੰਡੇ ਵਾਲੇ ਰਾਜੀ ਹੋ ਗਏ ਨੇ, ਅੱਗੇ ਕੀ ਕਰਨਾ ਹੈ ?

ਹੁਣ ਕੁੜੀ ਦਾ ਭਰਾ, ਚਾਚੇ, ਤਾਏ, ਸਰਪੰਚ ਸਭ ਮੁੰਡੇ ਵਾਲਿਆਂ ਦੇ ਘਰ ਕੁੜੀ ਨੂੰ ਲੈ ਕੇ ਚਲੇ ਗਏ। ਗੱਲਾਂ ਬਾਤਾਂ ਸ਼ੁਰੂ ਹੋ ਗਈਆਂ। ਇੰਨੀ ਦੇਰ ਨੂੰ ਫਕੀਰ ਕੁੜੀ ਨੂੰ ਕਹਿੰਦਾ, ਮੱਤੂ ਬੇਟੀ, ਜਾ ਚਾਹ ਬਣਾ ਕੇ ਲਿਆ।

ਦੀਪਾ ਬੋਲਿਆ, "ਨਹੀਂ-ਨਹੀਂ, ਇਹ ਇਸ ਘਰ ਵਿੱਚ ਨਹੀਂ ਰਹੇਗੀ।"

ਮੱਤੂ, "ਇਹ ਮੇਰਾ ਘਰ ਹੈ, ਮੈਂ ਇੱਥੇ ਵਿਆਹ ਕੇ ਆਈ ਹਾਂ"। ਸਹੁਰਾ ਬੋਲਿਆ, "ਅਸੀਂ ਕੁੜੀਏ ਤੈਨੂੰ ਨਹੀਂ ਰੱਖਣਾ ਪਹਿਲਾਂ ਵੀ ਕਿਹਾ"। ਮੱਤੂ ਆਪਣੇ ਕਮਰੇ ਵਿੱਚ ਜਾ ਕੇ ਲੰਮੇ ਪੈ ਗਈ। ਹੁਣ ਮੈਨੂੰ ਕੋਈ ਹੱਥ ਲਗਾ ਕੇ ਵਿਖਾਵੇ, ਮੇਰੀ ਹੁਣ ਇੱਥੋਂ ਅਰਥੀ ਹੀ ਨਿਕਲੇਗੀ। ਮੱਤੂ ਜਬਰਦਸਤੀ 'ਤੇ ਆ ਗਈ। ਹੁਣ ਮੁੰਡੇ ਵਾਲਿਆਂ ਨੂੰ ਪੁਲਿਸ ਤੇ ਕਾਨੂੰਨ ਦਾ ਵੀ ਡਰ ਸੀ ਜੋ ਮੁੰਡੇ ਵਾਲਿਆਂ ਨੇ ਕਦੇ ਸੋਚਿਆ ਵੀ ਨਹੀਂ ਸੀ ਜੋ ਹੋ ਰਿਹਾ ਸੀ। ਕੁੜੀ ਨੂੰ ਸਹੁਰਿਆਂ ਘਰ ਛੱਡ ਕੇ ਭਰਾ-ਭਾਈ ਸਾਰੇ ਚਲੇ ਗਏ।

15 ਦਿਨ ਬੀਤ ਗਏ। ਫਕੀਰ ਨੇ ਕਿਸੇ ਬੰਦੇ ਨੂੰ ਮੱਤੂ ਬਾਰੇ ਪੁੱਛਿਆ, ਜੋ ਕਿ ਮੱਤੂ ਦੇ ਸਹੁਰੇ ਪਿੰਡੋਂ ਰੋਜ਼ ਲੰਘ ਕੇ ਆਉਂਦਾ ਸੀ। ਉਹ ਬੰਦਾ ਕਹਿੰਦਾ, "ਮੈਂ ਅਜੇ ਕੱਲ੍ਹ ਮੱਤੂ ਨੂੰ ਤੇ ਉਸ ਦੇ ਪਤੀ ਨੂੰ ਹੱਥਾਂ ਵਿੱਚ ਹੱਥ ਪਾਏ ਨਹਿਰ ਵੱਲ ਸੈਰ ਕਰਦੇ ਦੇਖਿਆ।" ਫਕੀਰ ਸਭ ਸਮਝ ਗਿਆ, ਮੋਤੀ ਸਿਪ 'ਚ ਪੈ ਗਿਆ।

ਪਿੰਡ ਤੇ ਡਾਕ: ਤਾਲਿਬਪੁਰ ਪੰਡੋਰੀ,
ਗੁਰਦਾਸਪੁਰ।
ਸੰਪਰਕ: 9417736610

# ਮੌਜ ਫਕੀਰਾਂ ਦੀ

*-ਸੁਖਮੀਤ ਕੌਰ ਚੀਮਾ*

ਸਾਡੇ ਬਾਪੂ ਜੀ (ਨਾਨਾ ਜੀ) ਨੱਬੇ ਸਾਲਾਂ ਤੋਂ ਉੱਤੇ ਹੋ ਗਏ ਸਨ ਅਤੇ ਰੱਬ ਦੀ ਕਿਰਪਾ ਨਾਲ ਉਹਨਾਂ ਨੂੰ ਕੋਈ ਵੀ ਬਿਮਾਰੀ ਨਹੀਂ ਸੀ। ਵਧਦੀ ਉਮਰ ਕਾਰਨ ਸਰੀਰਕ ਸਕਤੀ ਬਹੁਤ ਘਟ ਗਈ ਅਤੇ ਉਹ ਰੱਬ ਦੀ ਦਰਗਾਹ ਵਿੱਚ ਬਿਰਾਜਮਾਨ ਹੋ ਗਏ। ਭਾਵੇਂ ਜ਼ਿੰਦਗੀ ਸਭ ਨੂੰ ਪਿਆਰੀ ਹੁੰਦੀ ਹੈ ਅਤੇ ਸੰਸਾਰ ਤੋਂ ਜਾਣ ਨੂੰ ਕਿਸੇ ਦਾ ਵੀ ਜੀਅ ਨਹੀਂ ਕਰਦਾ ਪਰ ਉਮਰ ਦੇ ਪੱਕੀ ਹੋ ਜਾਣ ਤੇ ਮੌਤ ਦਾ ਦੁੱਖ ਥੋੜ੍ਹਾ ਘੱਟ ਹੋ ਜਾਂਦਾ ਹੈ।



ਬਾਪੂ ਜੀ ਦਾ ਸੁਭਾਅ ਭਾਵੇਂ ਕੌੜਾ ਸੀ ਪਰ ਜੀਵਨ ਬੜਾ ਹੀ ਸਹਿਜ ਸੀ।ਜੇਕਰ ਸੁਭਾਅ ਦਾ ਖਰ੍ਹਵਾਪਣ ਸ਼ਖਸੀਅਤ ਤੇ ਭਾਰੂ ਨਾ ਹੋਣ ਦਿੱਤਾ ਜਾਵੇ ਤਾਂ ਕਮਾਲ ਦੀ ਸ਼ਖਸੀਅਤ ਬਣ ਜਾਂਦੀ ਹੈ। ਜਦੋਂ ਤੋਂ ਅਸੀਂ ਸੁਰਤ ਸੰਭਾਲੀ ਕਦੇ ਵੀ ਕੋਈ ਅਜਿਹਾ ਦਿਨ ਨਹੀਂ ਸੀ ਜਦੋਂ ਉਹ ਗੁਰੂ-ਘਰ ਨਾ ਗਏ ਹੋਣ। ਮੌਤ ਦੇ ਦਿਨ ਤੋਂ ਕੁਝ ਦਿਨ ਪਹਿਲਾਂ ਹੀ ਉਨ੍ਹਾਂ ਨੇ ਗੁਰਦੁਆਰੇ ਜਾਣਾ ਛੱਡਿਆ ਸੀ ਜਾਂ ਇੰਝ ਕਹਿ ਲਈਏ ਕਿ ਸਰੀਰਕ ਕਮਜੋਰੀ ਕਾਰਨ ਛੁੱਟ ਗਿਆ ਸੀ।

ਇੱਥੇ ਸਿਰਫ ਬਾਪੂ ਜੀ ਦੇ ਜੀਵਨ ਤੇ ਚਾਨਣਾ ਪਾਉਣਾ ਮੇਰਾ ਉਦੇਸ ਨਹੀਂ ਹੈ ਸਗੋਂ ਉਹਨਾਂ ਵਰਗੇ ਦੈਵੀ ਲੋਕਾਂ ਬਾਰੇ ਗੱਲ ਕਰਨਾ ਹੈ ਸੋ ਸਾਨੂੰ ਜੀਵਨ ਦੀਆਂ ਉਲਝਣਾਂ ਵਿੱਚ ਵੀ ਹੱਸ ਕੇ ਅਤੇ ਸਰਲ ਤਰੀਕੇ ਨਾਲ ਜ਼ਿੰਦਗੀ ਜਿਊਣ ਦਾ ਢੰਗ ਦੱਸਦੇ ਹਨ। ਜਿੱਥੇ ਸਾਡਾ ਸਾਰਾ ਜੀਵਨ ਸੁਪਨੇ ਦੇਖਦਿਆਂ ਅਤੇ ਉਹਨਾਂ ਦੀ ਪੂਰਤੀ ਲਈ ਜੱਦੋ-ਜਹਿਦ ਕਰਦਿਆਂ ਲੰਘ ਜਾਂਦਾ ਹੈ, ਉੱਥੇ ਬੜੀ ਹੈਰਾਨੀ ਹੁੰਦੀ ਹੈ ਕਿ ਕੀ ਕਦੇ ਇਹ ਦੈਵੀ ਲੋਕ ਵੀ ਸੁਪਨਿਆਂ ਲਈ ਘੋਲ ਕਰਦੇ ਰਹੇ ਹੋਣਗੇ। ਅਸੀਂ ਤਾਂ ਕਦੇ ਵੀ ਉਹਨਾਂ ਨੂੰ ਵੱਡੀਆਂ-ਵੱਡੀਆਂ ਕਾਰਾਂ, ਕੋਠੀਆਂ,ਮਹਿੰਗੇ ਕੱਪੜਿਆਂ ਅਤੇ ਲਜ਼ੀਜ ਪਕਵਾਨਾਂ ਦੀਆਂ ਗੱਲਾਂ ਕਰਦਿਆਂ ਨਹੀਂ ਸੀ ਸੁਣਿਆਂ।

ਬਾਪੂ ਜੀ ਹਮੇਸ਼ਾਂ ਹੀ ਇੱਕ ਮਿੱਥੇ ਸਮੇਂ ਤੇ ਰੋਟੀ ਖਾਂਦੇ ਅਤੇ ਚਾਹ-ਪਾਣੀ ਪੀਂਦੇ ਸਨ। ਕਿਸੇ ਦੇ ਘਰੋਂ ਕਦੇ ਵੀ ਕੁਝ ਨਾਂ ਖਾਂਦੇ। ਸ਼ਾਇਦ ਇਹੀ ਉਹਨਾਂ ਦੀ ਲੰਮੀ ਉਮਰ ਦਾ ਵੀ ਰਾਜ ਸੀ। ਉਹਨਾਂ ਦੇ ਆਪਣੇ ਘਰ ਵਿੱਚ ਹੀ ਉਹਨਾਂ ਦੇ ਪੋਤੇ-ਪੋਤੀਆਂ ਦੇ ਵਿਆਹ ਹੋਏ ਪਰ ਉਹ ਕਦੇ ਵੀ ਵਿਆਹ ਤੇ ਰੋਟੀ-ਖਾਣ ਜਾਂ ਡੀ.ਜੇ ਤੇ ਪੈਂਦਾ ਭੰਗੜਾ ਦੇਖਣ ਨਹੀਂ ਸੀ ਗਏ।ਹਾਲਾਤ ਭਾਵੇਂ ਕਿਹੋ ਜਿਹੇ ਵੀ ਹੁੰਦੇ( ਭਾਵੇਂ ਖੁਸ਼ੀ ਵਾਲੇ ਜਾਂ ਗਮੀ ਵਾਲੇ) ਉਹਨਾਂ ਦੇ ਨਿਤਕ੍ਰਮ ਵਿੱਚ ਕੋਈ ਵਿਘਨ ਨਾ ਪੈਂਦਾ।ਰਾਤ ਨੂੰ ਜਦੋਂ ਵੀ ਸਾਡੀ ਅੱਖ ਖੁਲਦੀ ਤਾਂ ਉਹ ਸਾਨੂੰ ਚੌਂਕੜਾ ਮਾਰ ਕੇ ਬੈਠੇ ਮਿਲਦੇ, ਅਸੀਂ ਕਦੇ ਵੀ ਉਹਨਾਂ ਨੂੰ ਸੁੱਤੇ ਹੋਏ ਨਹੀਂ ਸੀ ਦੇਖਿਆ। ਦੂਜੇ ਪਾਸੇ ਅਸੀਂ ਹਰ ਸਮੇਂ ਹਾਲਾਤਾਂ ਦਾ ਰੋਣਾਂ ਰੋ ਕੇ ਆਪਣੀ ਸਫਾਈ ਪੇਸ਼ ਕਰਦੇ ਰਹਿੰਦੇ ਹਾਂ।

ਆਪਣੇ ਸਾਰੇ ਬੱਚਿਆਂ ਨੂੰ ਪੜ੍ਹਾਇਆ, ਵਿਆਹਿਆ,ਘਰ ਬਣਾ ਕੇ ਦਿੱਤੇ ਪਰ ਆਪ ਉਹਨਾਂ ਤੋਂ ਕੋਈ ਉਮੀਦ ਨਾ ਰੱਖੀ।ਸਾਰੀ ਜ਼ਿੰਦਗੀ ਆਪਣੀ ਰੋਟੀ ਆਪ ਪਕਾ ਕੇ ਖਾਧੀ। ਦੂਜੇ ਪਾਸੇ ਬੱਚਿਆਂ ਤੋਂ ਆਸਾਂ ਰੱਖਣ ਵਾਲੇ ਮਾਪੇ ਜਿਊਂਦੇ ਵੀ ਮਰ ਗਿਆ ਵਰਗੇ ਹੁੰਦੇ ਹਨ। ਸੋਚ ਕੇ ਹੈਰਾਨੀ ਹੁੰਦੀ ਹੈ ਕਿ ਕਦੇ ਵੀ ਉਹਨਾਂ ਨੇ ਇਹ ਉਮੀਦ ਨਹੀਂ ਰੱਖੀ ਕਿ ਮੇਰੇ ਬੱਚੇ ਬੁਢਾਪੇ ਵਿੱਚ ਮੇਰਾ ਸਹਾਰਾ ਬਣਨਗੇ ਅਤੇ ਮੈਨੂੰ ਗੱਡੀਆ ਵਿੱਚ ਘੁਮਾਉਣਗੇ। ਨਾਂ ਹੀ ਕਦੇ ਪੁੱਤ-ਪੋਤਿਆਂ ਦੀਆਂ ਗੱਡੀਆਂ ਦਾ ਗੁਮਾਨ ਕੀਤਾ ਅਤੇ ਨਾਂ ਹੀ ਉਹਨਾਂ ਦੁਆਰਾ ਗੱਡੀਆ ਵਿੱਚ ਨਾ ਬਿਠਾਉਣ ਤੇ ਗੁੱਸਾ। ਕਿਤੇ ਮਾਪੇ ਬੱਚਿਆਂ ਦੀਆਂ ਸੁੱਖ-ਸਹੂਲਤਾਂ ਦਾ ਹੰਕਾਰ ਕਰ ਬੈਠਦੇ ਹਨ ਅਤੇ ਖੁਦ ਨੂੰ ਨਾ ਮਿਲਣ ਤੇ ਦੁੱਖ ਭੋਗਦੇ ਹਨ।

ਸਾਰੀ ਜ਼ਿੰਦਗੀ ਉਹਨਾਂ ਦਾ ਸੁਭਾਅ ਇੱਕੋ ਜਿਹਾ ਹੀ ਬਣਿਆ ਰਿਹਾ। ਨਾਂ ਹੀ ਜਵਾਨੀ ਵਿੱਚ ਬਹੁਤਾ ਜੋਸ਼ ਆਇਆ ਅਤੇ ਨਾਂ ਹੀ ਬੁਢਾਪੇ ਵਿੱਚ ਮਨੋਬਲ ਡਿੱਗਿਆ। ਇੱਕੀਵੀਂ ਸਦੀ ਦੀ ਇਸ ਮਾਰੋ-ਮਾਰ ਵਾਲੀ ਦੁਨੀਆ ਵਿੱਚ ਵੀ ਪੱਖੇ ਕੂਲਰਾਂ ਤੋਂ ਪਰਹੇਜ ਹੀ ਰਿਹਾ। ਕਦੇ ਟੀ.ਵੀ.ਨਹੀਂ ਦੇਖਿਆ।ਹੋਰ ਤਾਂ ਹੋਰ ਕਦੇ ਬਿਜਲੀ ਦੇ ਬਲਬ ਦੀ ਲੋੜ ਵੀ ਮਹਿਸੂਸ ਨਹੀਂ ਕੀਤੀ।

ਇਸ ਤਰ੍ਹਾਂ ਜੀਵਨ ਬਤੀਤ ਕਰ ਲੈਣ ਦਾ ਗੁਣ ਕਿਸੇ ਦੈਵੀ-ਵਰਦਾਨ ਤੋਂ ਘੱਟ ਨਹੀਂ ਹੁੰਦਾ,ਉਹ ਵੀ ਅਜਿਹੇ ਸਮੇਂ ਵਿੱਚ ਜਦੋਂ ਇਨਸਾਨ ਨੂੰ ਆਪਣੇ ਸਵਾਰਥ ਤੋਂ ਬਿਨਾਂ ਹੋਰ ਕੁਝ ਵੀ ਦਿਖਾਈ ਨਹੀਂ ਦੇ ਰਿਹਾ। ਬਾ-ਕਮਾਲ ਜੀਵਨ-ਜੁਗਤ ਸੀ ਉਹਨਾਂ ਲੋਕਾਂ ਦੀ ਜੋ ਕਲਯੁਗ ਵਿੱਚ ਵੀ ਸਤਯੁੱਗ ਦਾ ਭੁਲੇਖਾ ਪਾਉਂਦੇ ਰਹੇ। ਨਾਂ ਖੁਸ਼ੀਆਂ ਵਿੱਚ ਅਸਮਾਨੀ ਉੱਡੇ ਅਤੇ ਨਾਂ ਦੁੱਖਾਂ ਵਿੱਚ ਥੱਲੇ ਡਿੱਗੇ। ਸਭ ਲੋਭ-ਲਾਲਚਾਂ ਤੋਂ ਉੱਤੇ ਇਸ ਤਰ੍ਹਾਂ ਜੀਵਨ ਜਿਉਂ ਕੇ ਤੁਰ ਗਏ ਜਿਵੇਂ ਕੋਈ ਫਕੀਰ ਮਸਤੀ ਵਿੱਚ ਗਾਉਂਦਾ-ਗਾਉਂਦਾ ਪਿੰਡੋਂ ਬਾਹਰ ਦੂਰ ਸੰਨਿਆਸੀਆਂ ਦੇ ਝੁੰਡ ਵਿੱਚ ਜਾ ਰਲਿਆ ਹੋਵੇ..।

***ਸੰਪਰਕ- 98124-58568***

# ਸ੍ਰੀ ਜਪੁਜੀ ਸਾਹਿਬ ਦਾ ਸੁਖੈਨ ਉਰਦੂ ਨਜ਼ਮ ਵਿੱਚ ਟੀਕਾ

ਟੀਕਾਕਾਰ:- **ਖਾਨ ਬਹਾਦਰ ਖ਼੍ਵਾਜਾ ਦਿਲ ਮੁਹੰਮਦ ਐਮ.ਏ.**

ਗੁਰਮੁਖੀ ਲਿੱਪੀਕਾਰ:- **ਗਿਆਨੀ ਗੁਰਚਰਨ ਸਿੰਘ ਅੰਮ੍ਰਿਤਸਰ**

**ਮੰਨੇ ਕੀ ਗਤਿ ਕਹੀ ਨ ਜਾਇ॥**

ਮਨ ਸੇ ਜੋ ਮਾਨੇਗਾ ਰੱਬ ਕੋ, ਉਸ ਕੀ ਹਾਲਤ ਕੌਣ ਬਤਾਏ।

**ਜੇ ਕੋ ਕਹੈ ਪਿਛੈ ਪਛੁਤਾਇ॥**

ਜੋ ਕਹਿਣਾ ਭੀ ਚਾਹੇ ਉਸ ਕੋ, ਵੁਹ ਭੀ ਆਖਰ ਕੋ ਪਛੁਤਾਏ।

**ਕਾਗਦਿ ਕਲਮ ਨ ਲਿਖਣਹਾਰੁ॥**

ਕੈਸਾ ਕਾਗਜ਼ ਔਰ ਕਲਮ ਸੇ, ਕੌਣ ਸਾ ਲਿਖਨੇ ਵਾਲਾ ਹੈ।

**ਮੰਨੇ ਕਾ ਬਹਿ ਕਰਨਿ ਵੀਚਾਰੁ॥**

ਮਾਨ ਸੇ ਜੋ ਮਾਨੇਗਾ ਰੱਬ ਕੋ, ਤਾਰੀਫੋਂ ਸੇ ਬਾਲਾ[1] ਹੈ।

**ਐਸਾ ਨਾਮੁ ਨਿਰੰਜਨੁ ਹੋਇ॥**

ਐਸਾ ਨਾਮ ਨਿਰੰਜਨ ਕਾ ਹੈ, ਕੋਈ ਜੋ ਮਨ ਸੇ ਜਾਨੇਗਾ।

**ਜੇ ਕੋ ਮੰਨਿ ਜਾਣੈ ਮਨਿ ਕੋਇ॥੧੨॥**

ਕੋਈ ਕੋਈ ਜਾਨੇਗਾ, ਔਰ ਕੋਈ ਕੋਈ ਮਾਨੇਗਾ[2]॥੧੨॥

੧. ਉੱਚਾ। ੨. ਨਿਰੰਜਨ ਅਕਾਲ ਪੁਰਖ ਦੀ ਅਪਾਰ ਮਹਿਮਾਂ ਦਾ ਲਿਖਣਾ ਜਾਂ ਵਰਣਨ ਕਰਨਾ ਮਨੁੱਖ ਦੇ ਵਸ ਨਹੀਂ। ਕੋਈ ਭਗਤ ਹੀ ਐਸਾ ਭਾਗਵਾਨ ਹੁੰਦਾ ਹੈ, ਜੋ ਮੰਨਕੇ ਉਸ ਨੂੰ ਪਛਾਣਦਾ ਹੈ।

**ਮੰਨੈ ਸੁਰਤਿ ਹੋਵੈ ਮਨਿ ਬੁਧਿ॥**

ਮਨ ਸੇ ਜੋ ਮਾਨੇਗਾ ਉਸ ਕੀ, ਸੋਚ ਸਮਝ ਬੇਦਾਰ[1] ਰਹੇ।

**ਮੰਨੈ ਸਗਲ. ਭਵਣ ਕੀ ਸੁਧਿ॥**

ਮਨ ਸੇ ਜੋ ਮਾਨੇਗਾ[2] ਉਸ ਪਰ, ਰੌਸ਼ਨ ਸਭ ਸੰਸਾਰ ਰਹੇ।

**ਮੰਨੈ ਮੁਹਿ ਚੋਟਾ ਨਾ ਖਾਇ॥**

ਮਨ ਸੇ ਉਸ ਕੋ ਜੋ ਮਾਨੇ, ਵੁਹ ਮੂੰਹ ਪਰ ਚੋਟ ਨ ਖਾਏਗਾ।

**ਮੰਨੈ ਜਮ ਕੈ ਸਾਥਿ ਨ ਜਾਇ॥**

ਮਨ ਸੇ ਉਸ ਕੋ ਜੋ ਮਾਨੇਗਾ, ਜਮ[3] ਕੇ ਸਾਥ ਨ ਜਾਏਗਾ।

**ਐਸਾ ਨਾਮੁ ਨਿਰੰਜਨੁ ਹੋਇ॥**

ਐਸਾ ਨਾਮ ਨਿਰੰਜਨ ਕਾ ਹੈ, ਕੋਈ ਜੋ ਮਨ ਸੇ ਜਾਨੇਗਾ।

**ਜੇ ਕੋ ਮੰਨਿ ਜਾਣੈ ਮਨਿ ਕੋਇ॥੧੩॥**

ਕੋਈ ਕੋਈ ਜਾਨੇਗਾ, ਔਰ ਕੋਈ ਕੋਈ ਮਾਨੇਗਾ॥੧੩॥

੧. ਜਾਗ੍ਰਤ। ੨. ਸੱਚੇ ਮਨ ਨਾਲ ਜੋ ਮੰਨੇਗਾ। ੩. ਜਮਦੂਤ ਨਾਲ ਨਹੀਂ ਜਾਏਗਾ।

**ਮੰਨੈ ਮਾਰਗਿ ਠਾਕ ਨ ਪਾਇ॥**

ਮਨ ਸੇ ਜੋ ਮਾਨੇਗਾ, ਉਸ ਕੇ ਰਸਤੇ ਮੇਂ ਕੁਛ ਰੋਕ ਨ ਆਏ।

**ਮੰਨੈ ਪਤਿ ਸਿਉ ਪਰਗਟੁ ਜਾਇ॥**

ਮਨ ਸੇ ਜੋ ਮਾਨੇਗਾ, ਊੱਚੀ ਸ਼ਾਨ ਔਰ ਇੱਜ਼ਤ ਲੇ ਕਰ ਜਾਏ।

**ਮੰਨੈ ਮਗੁ ਨ ਚਲੈ ਪੰਥੁ॥**

ਮਨ ਸੇ ਉਸ ਕੋ ਜੋ ਮਾਨੇਗਾ, ਵੁਹ ਗੁਮਰਾਹੀ[1] ਸੇ ਬਚਤਾ ਜਾਏ।

**ਮੰਨੈ ਧਰਮ ਸੇਤੀ ਸਨਬੰਧੁ॥**

ਮਨ ਸੇ ਉਸ ਕੋ ਜੋ ਮਾਨੇਗਾ, ਵੁਹ ਧਰਮ ਸੇ ਪੱਕਾ ਨਾਤਾ[2] ਪਾਏ।

**ਐਸਾ ਨਾਮੁ ਨਿਰੰਜਨੁ ਹੋਇ॥**

ਐਸਾ ਨਾਮ ਨਿਰੰਜਨ ਕਾ ਹੈ, ਕੋਈ ਜੋ ਮਨ ਸੇ ਜਾਨੇਗਾ।

**ਜੇ ਕੋ ਮੰਨਿ ਜਾਣੈ ਮਨਿ ਕੋਇ॥੧੪॥**

ਕੋਈ ਕੋਈ ਜਾਨੇਗਾ, ਔਰ ਕੋਈ ਕੋਈ ਮਾਨੇਗਾ॥੧੪॥

੧. ਭੁਲਣ ਭਟਕਣ ਤੋਂ ਬਚ ਜਾਏਗਾ। ੨. ਰਿਸ਼ਤਾ।

**ਮੰਨੈ ਪਾਵਹਿ ਮੋਖੁ ਦੁਆਰੁ॥**

ਮਨ ਸੇ ਜੋ ਮਾਨੇਗਾ ਉਸ ਪਰ, ਦਰ-ਮੁਤਕੀ[1] ਕੇ ਖੁਲ੍ਹਤੇ ਜਾਏਂ।

**ਮੰਨੈ ਪਰਵਾਰੈ ਸਾਧਾਰੁ॥**

ਮਨ ਸੇ ਜੋ ਮਾਨੇਗਾ ਉਸ ਕੇ, ਬੱਚੇ ਬਾਲੇ ਮੁਕਤੀ ਪਾਏਂ।

**ਮੰਨੈ ਤਰੈ ਤਾਰੇ ਗੁਰੁ ਸਿਖ॥**

ਮਾਨੇ ਸੇ ਗੁਰ ਪਾਰ ਲਗੇ ਸਭ, ਚੇਲੋਂ ਕੇ ਵੀ ਪਾਰ ਲਗਾਏ।

**ਮੰਨੈ ਨਾਨਕ ਭਵਹਿ ਨ ਭਿਖ॥**

ਮਨ ਸੇ ਜੋ ਮਾਨੇ ਸੋ 'ਨਾਨਕ', ਭੀਕ[2] ਕੇ ਚੱਕਰ ਸੇ ਬਚ ਜਾਏ।

**ਐਸਾ ਨਾਮੁ ਨਿਰੰਜਨੁ ਹੋਇ॥**

ਐਸਾ ਨਾਮ ਨਿਰੰਜਨ ਕਾ ਹੈ, ਕੋਈ ਜੋ ਮਨ ਸੇ ਜਾਨੇਗਾ।

**ਜੇ ਕੋ ਮੰਨਿ ਜਾਣੈ ਮਨਿ ਕੋਇ॥੧੫॥**

ਕੋਈ ਕੋਈ ਜਾਨੇਗਾ, ਔਰ ਕੋਈ ਕੋਈ ਮਾਨੇਗਾ॥੧੫॥

੧. ਮੁਕਤ-ਦੁਆਰ (ਗਿਆਨ।) ੨. ਭਿੱਖਿਆ।



# ਏਮਜ਼ ਵਿਚ ਦਾਖ਼ਿਲਾ

*—ਪ੍ਰੋ. ਲਖਬੀਰ ਸਿੰਘ*

ਪੰਜਾਬ ਵਿਚ ਪੀ ਜੀ ਆਈ ਚੰਡੀਗੜ੍ਹ ਅਤੇ ਦਿੱਲੀ ਵਿਚ ਏਮਜ਼ ਅਜਿਹੇ ਹਸਪਤਾਲ ਹਨ, ਜਿਥੇ ਮੈਡੀਕਲ ਇਲਾਜ ਅਤੇ ਡਾਕਟਰੀ ਖੋਜ ਦਾ ਕੰਮ ਸਮਾਂਨੰਤਰ ਚਲਦਾ ਹੈ। ਆਮ ਤੌਰ 'ਤੇ ਛੋਟੀ-ਮੋਟੀ ਬੀਮਾਰੀ ਵਾਲੇ ਆਮ ਮਰੀਜ਼ ਉੱਥੇ ਕਦੀ ਨਹੀਂ ਜਾਂਦੇ ਸਨ। ਖਾਸ ਕਰ ਗੰਭੀਰ ਬੀਮਾਰੀਆਂ ਵਾਲੇ, ਸਭ ਪਾਸਿਓਂ ਜੁਆਬ ਮਿਲ ਜਾਣ ਵਾਲੇ ਮਰੀਜ਼ ਹੀ ਇਨ੍ਹਾਂ ਹਸਪਤਾਲਾਂ ਵਿਚ ਦਾਖਿਲ ਹੁੰਦੇ ਹਨ। ਇਕ ਅੱਧਾ ਪ੍ਰਤੀਸ਼ਤ ਜਨਸੰਖਿਆ ਨੂੰ ਛੱਡ ਕੇ ਬਾਕੀ ਸਾਰੇ ਇਹੀ ਸੋਚਦੇ ਹਨ ਕਿ ਅਗਰ ਬੰਦੇ ਨੂੰ ਪੀ ਜੀ ਆਈ ਜਾਂ ਏਮਜ਼ ਵਿਚ ਸ਼ਿਫਟ ਕੀਤਾ ਹੈ ਤਾਂ ਖੈਰ ਨਹੀਂ, ਖਬਰ ਚੰਗੀ ਆਉਣ ਦੀ ਸੰਭਾਵਨਾ ਨਹੀਂ। ਮੇਰੇ ਮਨ 'ਚ ਸੋਚ ਕੁਝ ਹੋਰ ਸੀ ਕਿ ਏਮਜ਼ ਤੋਂ ਬਿਹਤਰ ਅਤੇ ਏਮਜ਼ ਤੋਂ ਸਸਤਾ ਇਲਾਜ ਮੈਨੂੰ ਦੁਨੀਆਂ ਭਰ ਵਿਚ ਕਿਤੇ ਨਹੀਂ ਮਿਲ ਸਕਦਾ। ਇਸ ਸਭ ਕਾਸੇ ਦੇ ਨਾਲ ਨਾਲ ਬਿਹਤਰੀਨ ਡਾਕਟਰੀ ਸੇਵਾਵਾਂ ਮੇਰੇ ਲਈ ਵੱਡੀ ਖਿੱਚ ਸੀ। ਖੈਰ, ਸਾਰੇ ਡਰ ਖ਼ੌਫ਼ ਇਕ ਪਾਸੇ ਰੱਖ ਜ਼ਿੰਦਗੀ ਦੀ ਤੋਰ ਨਵੇਂ ਸਿਰੇ ਤੋਂ ਸ਼ੁਰੂ ਕਰਨ ਅਤੇ ਏਮਜ਼ ਤੋਂ ਸਾਹਾਂ ਦੀ ਪੂੰਜੀ ਵਧਾਉਣ ਦੇ ਇਰਾਦੇ ਨਾਲ ਦਾਖ਼ਲੇ ਦੀ ਸੋਚ ਬਣਾਈ। ਦਾਖ਼ਿਲ ਹੋਣ ਲਈ ਸ਼ਿਫਾਰਸ਼ ਵਜੋਂ ਹਲਕਾ ਮੈਂਬਰ ਪਾਰਲੀਮੈਂਟ ਭਾਰਤ ਸਰਕਾਰ ਰਾਣਾ ਗੁਰਜੀਤ ਸਿੰਘ ਕੋਲੋਂ ਇਕ ਚਿੱਠੀ ਡਾਇਰੈਕਟਰ ਏਮਜ਼ ਦੇ ਨਾਂ ਲਿਖਾ ਲਈ ਤੇ ਹੋਰ ਸਿਫਾਰਸ਼ ਲੱਭ ਕੇ ਇਕ ਚਿੱਠੀ ਡਾ. ਰਾਮਾਦੌਸ, ਉਸ ਵਕਤ ਦੇ ਕੇਂਦਰੀ ਸਿਹਤ ਮੰਤਰੀ ਭਾਰਤ ਸਰਕਾਰ ਦੀ ਸਿਫਾਰਸ਼ੀ ਚਿੱਠੀ ਹਾਸਲ ਕਰਕੇ ਸੋਚਿਆ ਕਿ ਹੁਣ ਕੌਣ ਰੋਕੇਗਾ ਦਾਖਲੇ ਨੂੰ। ਮੈਂ ਤੇ ਹਰਵਿੰਦਰ ਇਕੱਠੇ ਖੱਜਲ ਹੋ ਰਹੇ ਸਾਂ। ਕਦੀ ਪੌੜੀਆਂ ਚੜ੍ਹਦੇ, ਕਦੀ ਲਿਫਟਾਂ, ਮੇਰੀ ਰੀੜ੍ਹ ਦੀ ਹੱਡੀ ਉੱਤੇ ਸਪਾਈਨ ਬਰੇਸ ਲੱਗੀ ਹੋਈ ਸੀ। ਫਿਰ ਵੀ ਚਲਦੇ ਹੋਏ ਅਤੇ ਪੌੜੀਆਂ ਚੜ੍ਹਦੇ ਤੰਗੀ ਹੋ ਰਹੀ ਸੀ। ਦਰ-ਦਰ ਭਟਕਣ ਤੋਂ ਪਤਾ ਲੱਗਾ ਕਿ ਅਜਿਹੇ ਰੁੱਕਿਆਂ ਪ੍ਰਵਾਨਿਆ ਨੂੰ ਏਮਜ਼ ਦੇ ਅਧਿਕਾਰੀ ਪੁੱਛਦੇ ਵੀ ਨਹੀਂ। ਮਨ 'ਚ ਉਸਾਰੂ ਖਿਆਲ ਨੇ ਖੁਦ ਨੂੰ ਸੰਬੋਧਨ ਕੀਤਾ, "ਲਖਬੀਰ ਸਿੰਘ ਤੂੰ ਕਦੀ ਕਿਸੇ ਦਾ ਆਸਰਾ ਨਹੀਂ ਤੱਕਿਆ ਤੇ ਅੱਜ ਇਨ੍ਹਾਂ ਕਾਗਜ਼ਾਂ ਤੇ ਝਰੀਟਿਆਂ ਅੱਖਰਾਂ ਦੇ ਜਹਾਜ਼ ਤੇ ਚੜ੍ਹ ਕੇ ਜ਼ਿੰਦਗੀ ਸ਼ੁਰੂ ਕਰਨ ਦੀ ਸੋਚ ਰਿਹਾ ਏ। " ਮਨ ਹੀ ਮਨ ਕਾਗਜ਼ਾਂ ਦੀ ਕਿਸ਼ਤੀ ਪਾਣੀ 'ਚ ਖੁਰਦੀ ਦਿਸੀ। ਮੇਰੇ ਮਨ ਨੇ ਕਿਹਾ ਕਿ ਛੱਡੋ ਪਰੇ! ਆਪਣੇ ਵਿਉਹਾਰ ਤੇ ਇੱਛਾ-ਸ਼ਕਤੀ ਦਾ ਸਹਾਰਾ ਵੱਡਾ ਹੁੰਦਾ ਹੈ। ਨਾਲੇ ਦੇਖਦੇ ਹਾਂ ਮਨ ਦੀ ਇੱਛਾ ਸ਼ਕਤੀ ਕਿੰਜ ਕਾਰਜ ਕਰਦੀ ਹੈ।

ਚਿੱਠੀਆਂ ਇਕ ਫਾਈਲ ਵਿਚ ਨੱਥੀ ਕਰਕੇ ਨੁਕਰੇ ਲਾ ਦਿੱਤੀਆਂ। ਇੱਕ ਦਫਤਰ ਤੋਂ ਪੁੱਛਿਆ ਕਿ ਸਭ ਤੋਂ ਏਮਜ਼ ਦਾ ਅਸਰਦਾਰ ਅਧਿਕਾਰੀ ਕੌਣ ਹੈ। ਉਨ੍ਹਾਂ ਦੱਸਿਆ ਕਿ ਏਮਜ਼ ਦੇ ਕਾਰਜਕਾਰੀ ਫੈਸਲੇ ਲੈਣ ਅਤੇ ਚਲਾਉਣ ਵਿਚ ਮੈਡੀਕਲ ਸੁਪਰਡੈਂਟ ਸਭ ਤੋਂ ਅਸਰਦਾਰ ਹੁੰਦਾ ਹੈ। ਇਸ ਤਰ੍ਹਾਂ ਏਮਜ਼ ਦੇ ਮੈਡੀਕਲ ਸੁਪਰਡੈਂਟ ਦਾ ਦਫਤਰ ਲੱਭ ਕੇ, ਮਨਜ਼ੂਰੀ ਲੈਂਦਿਆਂ ਦਫ਼ਤਰ ਅੰਦਰ ਦਾਖਲ ਹੋਇਆ। ਦਫ਼ਤਰ ਵਿਚ ਦਾਖਿਲ ਹੁੰਦਿਆਂ, ਆਪਣੀ ਦਰਿਆਵੇ ਕੰਢੇ ਰੁੱਖੜੇ ਵਰਗੀ ਨਾਜ਼ੁਕ ਜ਼ਿੰਦਗੀ ਦੀ ਵਿਥਿਆ ਇਕ ਜ਼ਿੰਮੇਦਾਰ ਕੁਰਸੀ ਉੱਤੇ ਬੈਠੇ ਸੰਵੇਦਨਸ਼ੀਲ ਅਫਸਰ ਨੂੰ ਇਕੋ ਸਾਹੇ ਸੁਣਾ ਦਿੱਤੀ । ਲੱਗਦੇ ਹੱਥ ਇਕ ਫਾਇਲ ਦੇ ਉਪਰ ਆਪਣਾ ਵਿਜ਼ਟਿੰਗ ਕਾਰਡ ਰੱਖ ਕੇ, ਕੰਮ 'ਚ ਮਸ਼ਰੂਫ ਡਾ. ਸ਼ਰਮਾ, ਮੈਡੀਕਲ ਸੁਪਰਡੈਂਟ ਏਮਜ਼, ਅੱਗੇ ਰੱਖ ਦਿੱਤਾ। ਮੇਰੀ ਗੱਲ

*ਚਲਦਾ...*

ਸੁਣਦਿਆਂ, ਬੜੇ ਮਿਹਰਬਾਨ ਬਣ ਕਹਿੰਦੇ, "ਮੈਂ ਤੁਹਾਡੀ ਲੋੜ ਸਮਝ ਗਿਆ ਹਾਂ, ਵਿਸ਼ਵਾਸ ਕਰਨਾ, ਇਸ ਪਲ ਤੋਂ ਬਾਅਦ ਜਿਹੜਾ ਵੀ ਕਮਰਾ ਪਰਾਈਵੇਟ ਵਾਰਡ ਵਿਚ ਖਾਲੀ ਹੋਵੇਗਾ, ਉਹ ਤੁਹਾਨੂੰ ਹੀ ਮਿਲੇਗਾ। ਆਪਣਾ ਫੋਨ ਨੰਬਰ ਤੇ ਐਡਰੈਸ ਇਥੇ ਦੇ ਕੇ ਅਰਾਮ ਨਾਲ, ਦਿੱਲੀ ਵਿਚ ਜਿਥੇ ਠਹਿਰਨਾ ਹੈ, ਠਹਿਰੋ।" ਵਿਸ਼ਵਾਸ ਦਾ ਪੱਲਾ ਫੜ੍ਹਨ ਤੋਂ ਸਿਵਾ ਸਾਡੇ ਪਾਸ ਕੋਈ ਚਾਰਾ ਨਹੀਂ ਸੀ। 9 ਮਈ ਸ਼ਾਮ ਚਾਰ ਵਜੇ ਡਾ. ਸ਼ਰਮਾ ਦਾ ਮੋਬਾਇਲ ਨੰਬਰ ਲੈ ਕੇ ਵਸੰਤ ਕੁੰਜ਼ ਚਾਚੀ ਹਰਜੀਤ ਕੌਰ ਜੀ ਕੋਲ ਜਾ ਟਿਕਾਣਾ ਕੀਤਾ। ਬਾਅਦ ਦੇ ਸਾਰੇ ਸਮੇਂ ਮੋਬਾਇਲ ਦੀ ਪਲ ਪਲ ਨਜ਼ਰਸਾਨੀ ਕੀਤੀ, ਜਿਸ ਨੇ ਵੱਡਾ ਫੁਰਮਾਨ ਸਾਨੂੰ ਦੇਣਾ ਸੀ। 10 ਮਈ 2007 ਨੂੰ ਸ਼ਾਮ 5 ਵਜੇ ਤੱਕ ਕਾਲ ਨਾ ਆਉਣ ਨੇ ਬੇਸਬਰੇ ਕਰ ਦਿੱਤਾ ਤੇ ਡਾ. ਸ਼ਰਮਾ ਦਾ ਨੰਬਰ ਮਿਲਾਇਆ, ਜਿਨ੍ਹਾਂ ਦਾ ਜੁਆਬ ਸੀ, "ਮਿਸਟਰ ਸਿੰਘ ਮੈਂ ਠੀਕ ਹੀ ਕਿਹਾ ਸੀ, ਖਾਲੀ ਹੋਣ ਵਾਲਾ ਪਹਿਲਾ ਕਮਰਾ ਤੁਹਾਨੂੰ ਹੀ ਮਿਲੇਗਾ।" ਬਸ ਫਿਰ ਕੀ ਸੀ ਸਾਲ 2007 ਵਿਚ 11 ਮਈ ਸਵੇਰੇ 9 ਵਜੇ ਮੋਬਾਇਲ ਦੀ ਘੰਟੀ ਕਚਹਿਰੀ ਦੇ ਬਾਹਰ ਖੜ੍ਹੇ ਦਰਬਾਨ ਦੀ ਅਵਾਜ਼ ਵਾਂਗ ਆਈ, ਜਿਵੇਂ ਕਹਿ ਰਹੀ ਹੋਵੇ , "ਲਖਬੀਰ ਸਿੰਘ ਹਾਜ਼ਰ ਹੋ"। ਲੋੜੀਂਦੀ ਰਕਮ ਦਾ ਡਰਾਫਟ ਏਮਜ਼ ਦੇ ਹੱਕ 'ਚ ਬਣਾਇਆ ਤੇ ਪ੍ਰਾਈਵੇਟ ਵਾਰਡ ਦੇ ਇਕ ਕਮਰੇ ਦਾ ਵਕਤੀ ਬਿਆਨਾ ਮੇਰੇ ਨਾਂ 'ਤੇ ਹੋ ਗਿਆ। ਉਮਦਾ ਖਿਆਲਾਂ ਨਾਲ ਭਰੇ ਮਨ ਅਤੇ ਤਨ ਨੂੰ ਲੈ ਕੇ ਕਮਰੇ ਵਿਚ ਟਿਕਾਣਾ ਕਰਨ ਲਈ ਸਮਾਨ ਟਿਕਾਉਣਾ ਸ਼ੁਰੂ ਕੀਤਾ। ਦਰਵਾਜ਼ੇ ਵੜਦਿਆਂ ਸੋਫਾ ਸੈੱਟ ਅਤੇ ਤਪਾਈ ਇਕ ਮਹਿਮਾਨ ਘਰ ਵਾਂਗ ਲੱਗਦਾ ਸੀ, ਅਗਲੀ ਕੈਬਿਨ ਵਿਚ ਮਰੀਜ਼ ਦਾ ਬੈੱਡ ਅਲੱਗ ਕੀਤਾ ਹੋਇਆ ਅਤੇ ਅਗਲੇ ਦੋ ਹਿੱਸਿਆਂ ਵਿਚ ਇਕ ਪਾਸੇ ਬਾਥਰੂਮ ਟਾਇਲਟ ਤੇ ਦੂਜੇ ਪਾਸੇ ਰਸੋਈ। ਸੁਣਦੇ ਸਾਂ ਕਿ ਉਚ ਮਨਿਸਟਰ, ਰਾਸ਼ਟਰਪਤੀ, ਪ੍ਰਧਾਨ ਮੰਤਰੀ ਏਮਜ਼ ਵਿਚ ਪ੍ਰਾਈਵੇਟ ਵਾਰਡ 'ਚ ਦਾਖਿਲ ਹੋ ਕੇ ਇਲਾਜ ਕਰਾਉਂਦੇ ਹਨ ਤੇ ਅੱਜ ਕੈਂਸਰ ਨੇ ਮੈਨੂੰ ਵੀ ਉਸੇ ਤਰ੍ਹਾਂ ਦੇ ਹਾਲਾਤ 'ਚ ਖੜ੍ਹਾ ਕਰ ਦਿੱਤਾ ਸੀ। ਕਮਰੇ ਵਿਚ ਆਪਣੇ ਸਾਮਾਨ ਦੀ ਸਾਰੀ ਸੈਟਿੰਗ ਕਰਨ ਉਪਰੰਤ ਚਾਹ ਮੰਗਵਾਈ, ਸੋਫੇ ਤੇ ਬੈਠ ਦੋਵਾਂ ਜੀਆਂ ਨੇ 8, 9, 10 ਮਈ ਦੀ ਗਰਮੀ ਦੀ ਸਖਤ ਮਿਹਨਤ ਦਾ ਲੇਖਾ-ਜੋਖਾ, ਏਮਜ਼ ਦੇ ਪ੍ਰਾਹੁਣਾਚਾਰੀ ਏ ਸੀ ਪ੍ਰਾਈਵੇਟ ਵਾਰਡ ਹਿੱਸੇ ਵਾਲੇ ਸੋਫੇ ਤੇ ਬੈਠ ਕੇ ਕੀਤਾ ਤੇ ਮੇਰੇ ਭਾਰਤ ਮਹਾਨ ਦੇ ਸਭ ਤੋਂ ਵੱਡੇ ਸਰਕਾਰੀ ਹਸਪਤਾਲ ਦੇ ਇਕ ਕਮਰੇ ਵਿਚ ਦਾਖਲ ਹੋਣ ਦਾ ਅਹਿਸਾਸ ਹੋਇਆ। ਦਾਖਿਲ ਹੋਣ ਦੇ ਸਾਰੇ ਹਾਲਾਤ ਤੇ ਜਾਣਕਾਰੀ ਮੇਰੇ ਇਲਾਜ ਲਈ ਜ਼ਿੰਮੇਦਾਰ ਡਾ. ਲ਼ਲਿਤ ਕੁਮਾਰ ਤੱਕ ਪਹੁੰਚਾ ਕੇ ਆਪ ਨਿਸ਼ਚਿੰਤ ਹੋ ਗਏ। ਇਸ ਤੋਂ ਅੱਗੇ ਸਾਰਾ ਕੰਮ ਪ੍ਰੋਟੋਕੋਲ ਅਨੁਸਾਰ ਆਪਣੇ ਆਪ ਹੋਣਾ ਸੀ। ਏਮਜ਼ ਦੀ ਪ੍ਰਾਈਵੇਟ ਵਾਰਡ ਦੀ ਪਹਿਲੀ ਮੰਜ਼ਿਲ 'ਤੇ ਸਥਿਤ ਕਮਰੇ 'ਚ ਬੋਨਮੈਰੋ ਟਰਾਂਸਪਲਾਂਟ ਦੇ ਵਿਭਿੰਨ ਪ੍ਰੋਟੋਕੋਲ ਸ਼ੁਰੂ ਹੋਣ ਤੋਂ ਪਹਿਲਾਂ ਖਿਆਲਾਂ ਦੇ ਘੋੜੇ ਜ਼ਿੰਦਗੀ ਦੀ ਪਰਿਕਰਮਾ ਕਰਨ ਲੱਗੇ। ਕਿਥੇ ਜਨਮ ਹੋਇਆ, ਕਿਸ ਹਾਲਾਤ ਵਿਚ ਪਲਿਆਂ, ਕਿਸ ਤਰ੍ਹਾਂ ਤੰਗੀਆਂ-ਤੁਰਸੀਆਂ ਵਿਚ ਮੁੱਢਲੀ, ਐਲੀਮੈਂਟਰੀ ਅਤੇ ਹਾਈ ਸਕੂਲ ਦੀ ਸਿਖਿਆ ਸਰਕਾਰੀ ਸਕੂਲਾਂ ਤੋਂ ਹਾਸਿਲ ਕੀਤੀ? ਕਿਵੇਂ, ਕਿਸ ਤਰ੍ਹਾਂ 1986 ਵਿਚ ਡੀ ਏ ਵੀ ਕਾਲਜ ਜਲੰਧਰ ਅਧਿਆਪਕ ਬਣਿਆ ਅਤੇ ਅਧਿਆਪਨ ਸੇਵਾ ਸ਼ੁਰੂ ਕੀਤੀ? ਆਰਥਿਕ ਤੌਰ 'ਤੇ ਵੱਡੇ ਵੀਰ ਸੁਖਦੇਵ ਨੇ ਹੱਥ ਫੜ੍ਹ ਲਿਆ ਅਤੇ ਬੀ ਏ, ਐਮ ਏ ਵਿਚ ਉਹ ਸਹਾਈ ਰਿਹਾ? ਕਿਵੇਂ ਅਧਿਆਪਨ ਸੇਵਾ ਵਿਚ 20 ਸਾਲ ਬੀਤ ਗਏ? ਅੱਜ ਵਕਤ ਨੇ ਕਿਥੇ ਬਿਠਾ ਦਿੱਤਾ। ਵਕਤ ਦਾ ਤਕਾਜ਼ਾ, ਮੌਤ ਦੀ ਘੰਟੀ ਗਲੇ 'ਚ ਲਟਕ ਗਈ! ਕੈਂਸਰ ਬਣ ਕੇ!! ਮਨ ਮਸਤਕ ਵਿਚ ਜ਼ਿੰਦਗੀ ਦੀ ਇਕ ਫ਼ਿਲਮ ਚੱਲ ਰਹੀ ਸੀ। ਜਿਸ ਦਾ ਚਿਤਰਪੱਟ ਜਾਤੀਕੇ ਪੈਦਾਇਸ਼ ਤੇ ਪ੍ਰਾਇਮਰੀ, ਭੰਡਾਲ ਬੇਟ ਕੀਤੀ, ਕਪੂਰਥਲਾ ਬੀ ਏ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਐਮ ਏ ਤੋਂ ਡੀ ਏ ਵੀ ਕਾਲਜ ਜਲੰਧਰ ਤੱਕ ਫੈਲਿਆ ਹੋਇਆ ਸੀ।

# ਪੰਜਾਬ ਇੰਸਟੀਚਿਊਟ ਆਫ਼ ਲੈਂਗੁਏਜ ਆਰਟ ਐਂਡ ਕਲਚਰ (ਪਿਲਾਕ) ਲਾਹੌਰ ਪਾਕਿਸਤਾਨ ਵੱਲੋਂ ਮਹਾਨ ਲੋਕ ਗਾਇਕ ਆਲਮ ਲੋਹਾਰ ਜੀ ਦੀ 41 ਵੀਂ ਬਰਸੀ ਮੌਕੇ ਔਨਲਾਈਨ ਅੰਤਰ ਰਾਸ਼ਟਰੀ ਸਮਾਗਮ

ਪੰਜਾਬ ਸਰਕਾਰ ਦੇ ਇੰਸਟੀਚਿਊਟ ਆਫ਼ ਲੈਂਗੁਏਜ ਆਰਟ ਐਂਡ ਕਲਚਰ, (ਪਿਲਾਕ) ਅਜ਼ੀਮ ਲੋਕ ਗਾਇਕ ਮੁਹੰਮਦ ਆਲਮ ਲੋਹਾਰ ਸਾਹਿਬ ਦੀ 41 ਵੀਂ ਬਰਸੀ ਮੌਕੇ ਤੇ 9 ਜੁਲਾਈ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਨ ਲਈ ਆਨ ਲਾਈਨ ਅੰਤਰ ਰਾਸ਼ਟਰੀ ਸਮਾਗਮ ਕੀਤਾ ਗਿਆ ਜਿਹਦੇ ਚ ਸੁਰ ਸ਼ਹਿਜਸ਼ਾਦੀ ਆਬਿਦਾ ਪ੍ਰਵੀਨ, ਸੁਰੱਈਆ ਮੁਲਤਾਨੀਕਰ ,ਸ਼ੌਕਤ ਅਲੀ ,ਅਤਾ ਉਲਾ ਖ਼ਾਨ ਈਸਾਖੇਲਵੀ, ਆਰਫ਼ ਲੋਹਾਰ, ਪੂਰਬੀ ਪੰਜਾਬ ਤੋਂ ਲੋਕ ਗਾਇਕ ਹਰਭਜਨ ਮਾਨ, ਪੰਮੀ ਬਾਈ ਤੇ ਲੋਕ ਵਿਰਾਸਤ ਅਕਾਡਮੀ ਦੇ ਚੇਅਰਮੈਨ ਪ੍ਰੋ: ਗੁਰਭਜਨ ਸਿੰਘ ਗਿੱਲ ਦੇ ਇਲਾਵਾ ਰਾਹਤ ਮੁਲਤਾਨੀਕਰ , ਨਦੀਮ ਅੱਬਾਸ ਲੂਣੇ ਵਾਲਾ ,ਮੁਦੱਸਰ ਬੱਟ ਸੰਪਾਦਕ ਭੁਲੇਖਾ,ਇਕਬਾਲ ਬੱਟ , ਸੱਜਾਦ ਬਰੀ ਖ਼ੈਬਰ ਪਖ਼ਤੂਨਵਾ ਤੋਂ ਫ਼ਿਆਜ਼ ਖ਼ਾਨ ਖ਼ੀਸ਼ਗੀ , ਬਲੋਚਿਸਤਾਨ ਤੋਂ ਸ਼ਫ਼ਕਤ ਆਸਮੀ ਤੇ ਮਸਊਦ ਨਬੀ ਬਲੋਚ ਦੇ ਨਾਲ਼ ਨਾਲ਼ ਡਾਕਟਰ ਸੁਗ਼ਰਾ ਸਦਫ਼ ਡਾਇਰੈਕਟਰ ਜਨਰਲ ਪਿਲਾਕ , ਮੁਹੰਮਦ ਆਸਮ ਚੌਧਰੀ ਡਾਇਰੈਕਟਰ ਪਿਲਾਕ, ਸ਼ਫ਼ਾਅਤ ਅੱਬਾਸ ਅਸਿਸਟੈਂਟ ਡਾਇਰੈਕਟਰ ਅਮਾਨਤ ਅਲੀ ਤੇ ਹੁਸਨ ਜਲੀਲ ਪ੍ਰੋਡਿਊਸਰ ਐਫ਼ ਐਮ ੯੫ ਪੰਜਾਬ ਰੰਗ ਨੇ ਵੀ ਸ਼ਿਰਕਤ ਕੀਤੀ।








ਸਮਾਗਮ ਦੇ ਆਰੰਭ ਚ ਡਾ: ਸੁਗਰਾ ਸਦਫ਼ ਨੇ ਅਜ਼ੀਮ ਗੁਲੂਕਾਰ ਨੂੰ ਖ਼ਿਰਾਜ-ਏ-ਅਕੀਦਤ ਪੇਸ਼ ਕਰਦੇ ਹੋਏ ਕਿਹਾ ਕਿ ਆਲਮ ਲੋਹਾਰ ਸਾਹਿਬ ਲੋਕ ਸੰਗੀਤ ਦਾ ਚਮਕਦਾ ਸਿਤਾਰਾ ਸੀ ਜਿਸਦੀ ਚਮਕ ਚਾਰ ਦਹਾਕੇ ਲੰਘਣ ਤੋਂ ਬਾਦ ਵੀ ਘੱਟ ਨਹੀਂ ਹੋਈ ਤੇ ਇਨ੍ਹਾਂ ਦੇ ਪੁੱਤਰ ਆਰਿਫ਼ ਲੋਹਾਰ ਨੇ ਆਪਣੇ ਪਿਓ ਦੇ ਮਿਸ਼ਨ ਨੂੰ ਜਾਰੀ ਰੱਖ ਕੇ ਪੰਜਾਬ ਦੇ ਸਭਿਆਚਾਰ ਤੇ ਅਹਿਸਾਨ ਕੀਤਾ ਹੈ।।

ਭਾਰਤੀ ਪੰਜਾਬ ਦੇ ਉੱਘੇ ਕਵੀ ਤੇ ਲੋਕ ਵਿਰਾਸਤ ਅਕਾਡਮੀ ਦੇ ਚੇਅਰਮੈਨ ਪ੍ਰੋ: ਗੁਰਭਜਨ ਸਿੰਘ ਗਿੱਲ ਨੇ ਉਦਘਾਟਨੀ ਭਾਸ਼ਨ ਦਿੰਦਿਆ ਕਿਹਾ ਕਿ ਮੁਹੰਮਦ ਆਲਮ ਲੋਹਾਰ ਸਾਡੀ ਪੰਜ ਦਰਿਆਈ ਧਰਤੀ ਦੀ ਜ਼ਬਾਨ ਦੇ ਗਵੱਈਏ ਸਨ। ਉਨ੍ਹਾਂ ਦੇ ਗੀਤਾਂ ਚ ਪੰਜ ਦਰਿਆਵਾਂ ਵਾਲਾ ਪੰਜਾਬ ਗਾਉਂਦਾ ਸੀ। ਉਨ੍ਹਾਂ ਡਾ: ਸੁਗਰਾ ਸਦਫ ਨੂੰ ਏਨਾ ਸੋਹਣਾ ਇੰਟਰਨੈਸ਼ਨਲ ਸਮਾਗਮ ਕਰਵਾਉਣ ਲਈ ਮੁਬਾਰਕ ਦਿੰਦਿਆਂ ਕਿਹਾ ਕਿ ਲੋਕ ਫਨਕਾਰਾਂ ਵਿੱਚੋਂ ਆਲਮ ਲੋਹਾਰ ਤੇ ਸ਼ੌਕਤ ਅਲੀ ਸਾਹਿਬ ਦੇ ਆਪ ਲਿਖੇ ਗੀਤਾਂ ਦੀਆਂ ਕਿਤਾਬਾਂ ਛਾਪੀਆਂ ਜਾਣ। ਨਵਾਬ ਘੁਮਿਆਰ, ਪਠਾਣੇ ਖਾਂ, ਮਹਿਦੀ ਹਸਨ, ਇਨਾਇਤ ਹੁਸੈਨ ਭੱਟੀ, ਨੁਸਰਤ ਫਤਹਿ ਅਲੀ, ਨਜਾਕਤ ਅਲੀ ਸਲਾਮਤ ਅਲੀ,ਆਲਮ ਲੋਹਾਰ, ਸਾਈਂ ਮੁਸਤਾਕ, ਨੂਰ ਜਹਾਂ, ਪਰਵੇਜ ਮਹਿਦੀ, ਮਨਸੂਰ ਅਲੀ ਮਲੰਗੀ, ਰੇਸ਼ਮਾਂ, ਤੁਫੈਲ ਨਿਆਜੀ ਤੇ ਹੋਰ ਸਿਰਕੱਢ ਗਾਇਕਾਂ ਦੀਆਂ ਜੀਵਨੀਆਂ ਵੀ ਛਾਪੀਆਂ ਜਾਣ ਜਿਸ ਤੋਂ ਇਨ੍ਹਾਂ ਗਾਇਕਾਂ ਤੋਂ ਪ੍ਰੇਰਨਾ ਲਈ ਜਾ ਸਕੇ।

ਮਸ਼ਹੂਰ ਸੂਫ਼ੀ ਗੁਲੂਕਾਰਾ ਆਬਿਦਾ ਪ੍ਰਵੀਨ ਨੇ ਆਲਮ ਲੋਹਾਰ ਜੀ ਦੀ ਜੁਗਨੀ ਦੀ ਤਾਰੀਫ਼ ਕਰਦੇ ਕਿਹਾ ਕਿ ਇਨ੍ਹਾਂ ਵਰਗਾ ਫਨਕਾਰ ਦੁਨੀਆ ਤੇ ਦੁਬਾਰਾ ਨਹੀਂ ਜੰਮ ਸਕਦਾ ।

ਅਤਾਉਲਾ ਖਾਨ ਈਸਾ ਖ਼ੇਲਵੀ ਨੇ ਉਨ੍ਹਾਂ ਨੂੰ ਅਪਣਾ ਉਸਤਾਦ ਤੇ ਬਜ਼ੁਰਗ ਕਰਾਰ ਦਿੱਤਾ ਤੇ ਦੁਆ ਕੀਤੀ। ਮਸ਼ਹੂਰ ਲੋਕ ਫਨਕਾਰ ਸ਼ੌਕਤ ਅਲੀ ਸਾਹਿਬ ਨੇ ਆਲਮ ਲੋਹਾਰ ਬਾਰੇ ਆਪਣੇ ਵਿਚਾਰ ਦੱਸਦਿਆਂ ਕਿਹਾ ਕਿ ਲਾਲਾ ਆਲਮ ਲੋਹਾਰ ਹਕੀਕੀ ਲੋਕ ਗੁਲੂਕਾਰ ਸਨ ਜਿਹੜੇ ਰੂਹ ਦੀ ਗਹਿਰਾਈ ਤੋਂ ਗਾਉਂਦੇ ਸਨ ।ਉਨ੍ਹਾਂ ਨੇ ਲੋਕ ਦਾਸਤਾਨਾਂ ਗਾ ਕੇ ਆਪਣੀ ਸੰਗੀਤ ਨਾਲ ਮੁਹੱਬਤ ਦਾ ਇਜ਼ਹਾਰ ਕੀਤਾ । ਉਨ੍ਹਾਂ ਦੀ ਦੇਹ ਨੂੰ ਲਾਲਾਮੂਸਾ ਚ ਅਸੀਂ ਦੋਵੇਂ ਭਰਾ ਇਨਾਇਤ ਅਲੀ ਤੇ ਮੈਂ ਸਪੁਰਦੇ ਖਾਕ ਕਰਨ ਉਪਰੰਤ ਚਾਰ







ਫ਼ਿਆਜ਼ ਖ਼ਾਨ ਖ਼ਸ਼ਗੀ ਨੇ ਕਿਹਾ ਕਿ ਆਲਮ ਲੋਹਾਰ ਆਪਣੇ ਅਛੂਤੇ ਅੰਦਾਜ਼ ਤੋਂ ਨਾ ਸਿਰਫ ਪੰਜਾਬ ਸਗੋਂ ਪੂਰੇ ਪਾਕਿਸਤਾਨ ਚ

ਦਿਨ ਰੋਂਦੇ ਰਹੇ।

ਭਾਰਤੀ ਪੰਜਾਬ ਦੇ ਲੋਕ ਗੁਲੂਕਾਰ ਪੰਮੀ ਬਾਈ ਨੇ ਕਿਹਾ ਕਿ ਆਲਮ ਲੋਹਾਰ ਸਾਹਿਬ ਦੇ ਫ਼ਨ ਨੂੰ ਸਾਰੀ ਦੁਨੀਆ ਦੇ ਪੰਜਾਬੀ ਸਰਾਹੁੰਦੇ ਨੇ। ਉਨ੍ਹਾਂ ਦਾ ਮਸ਼ਹੂਰ ਗਾਣਾ ਬੋਲ ਮਿੱਟੀ ਦਿਆ ਬਾਵਿਆ ਅੱਜ ਵੀ ਉਨ੍ਹਾਂ ਨੂੰ ਬੜਾ ਪਸੰਦ ਏ। ਸਦੀਆਂ ਬਾਦ ਇਹੋ ਜਹੇ ਗਾਇਕ ਪੈਦਾ ਹੁੰਦੇ ਨੇ।

ਮਕਬੂਲ ਗੁਲੂਕਾਰ ਤੇ ਪੰਜਾਬੀ ਫਿਲਮ ਅਦਾਕਾਰ ਹਰਭਜਨ ਮਾਨ ਨੇ ਆਲਮ ਲੋਹਾਰ ਦੇ ਬਾਰੇ ਕੁਝ ਇੰਝ ਕਿਹਾ ਕਿ ਆਲਮ ਲੋਹਾਰ ਸਾਹਿਬ ਨੇ ਆਪਣੇ ਪਿੱਛੇ ਆਉਣ ਵਾਲਿਆਂ ਨੂੰ ਇਕ ਪੱਕੀ ਸ਼ਾਹ ਰਾਹ ਦੱਸ ਦਿੱਤੀ ਏ ਤੇ ਅੱਜ ਅਸੀਂ ਉਨ੍ਹਾਂ ਦੇ ਨਕਸ਼ਾਂ ਤੇ ਤੁਰ ਕੇ ਹੀ ਪੰਜਾਬ ਦੇ ਸਭਿਆਚਾਰ ਨੂੰ ਪੂਰੀ ਦੁਨੀਆਂ 'ਚ ਪੇਸ਼ ਕਰ ਰਹੇ ਹਾਂ।

ਹਰਭਜਨ ਮਾਨ ਜੀ ਨੇ ਉਨ੍ਹਾਂ ਦੇ ਇਕ ਗੀਤ ਨੂੰ ਵੀ ਗੁਣਗਣਾਇਆ। ਭਾਰਤੀ ਪੰਜਾਬ ਦੇ ਇਸ ਨਾਮਵਰ ਗੁਲੂਕਾਰ ਨੇ ਪਿਲਾਕ ਦੀ ਭਰਪੂਰ ਤਾਰੀਫ਼ ਕੀਤੀ ਤੇ ਸਾਰੇ ਵੱਡੇ ਗੁਲੂਕਾਰਾਂ ਦੇ ਦਰਮਿਆਨ ਆਪਣੀ ਮੌਜੂਦਗੀ ਨੂੰ ਬਾਇਸ-ਏ-ਫ਼ਖ਼ਰ ਕਰਾਰ ਦਿੱਤਾ ਤੇ ਕਿਹਾ ਕਿ ਆਲਮ ਲੁਹਾਰ ਸਾਹਿਬ ਨੇ ਪੰਜਾਬੀ ਜ਼ਬਾਨ ਤੇ ਲੋਕ ਸੰਗੀਤ ਦੀ ਜੋ ਖ਼ਿਦਮਤ ਕੀਤੀ ਉਹਨੂੰ ਸਲਾਹੁਣਾ ਚੰਗੀ ਗੱਲ ਏ । ਉਨ੍ਹਾਂ ਇਹ ਵੀ ਤਜ਼ਵੀਜ ਪੇਸ਼ ਕੀਤੀ ਕੇ ਉਨ੍ਹਾਂ ਦੇ ਗਾਏ ਲੋਕ ਗੀਤਾਂ ਤੇ ਲੋਕ ਦਾਸਤਾਨਾਂ ਨੂੰ ਕਿਤਾਬੀ ਸ਼ਕਲ ਦਿੱਤੀ ਜਾਵੇ।

ਪਾਕਿਸਤਾਨ ਦੀ ਮਸ਼ਹੂਰ ਗੁਲੂਕਾਰਾ ਸੁਰੱਈਆ ਮੁਲਤਾਨੀਕਰ ਨੇ ਕਿਹਾ ਕਿ ਉਹ ਖ਼ਾਮੋਸ਼ ਮਿਜ਼ਾਜ਼ ਦੇ ਬੰਦੇ ਸਨ ਬਾ ਅਦਬ ਤੇ ਸ਼ਫ਼ਕਤ ਦੇ ਮਾਲਿਕ ਸਨ ਤੇ ਇਹ ਸਾਰੇ ਵਸਫ਼ ਓਨ੍ਹਾਂ ਦੇ ਪੁੱਤਰ ਆਰਿਫ਼ ਲੋਹਾਰ ਚ ਵੀ ਪਾਏ ਜਾਂਦੇ ਨੇ। ਓਨ੍ਹਾਂ ਨੇ ਆਲਮ ਲੋਹਾਰ ਦੀ ਤਾਰੀਫ਼ ਕਰਦੇ ਹੋਏ ਕਿਹਾ ਕਿ ਉਨ੍ਹਾਂ ਦੇ ਗਾਣੇ ਅੱਜ ਵੀ ਨਿਵੇਕਲੇ ਅੰਦਾਜ਼ ਚ ਮਸ਼ਹੂਰ ਨੇ। ਸੁਰੱਈਆ ਮੁਲਤਾਨੀਕਰ ਨੇ ਅਪਣਾ ਮਸ਼ਹੂਰ ਗੀਤ ਕੀਹ ਹਾਲ ਸੁਣਾਵਾਂ ਦਿਲ ਦਾ ਗਾ ਕੇ ਸਰੋਤਿਆਂ ਤੋਂ ਦਾਦ ਵੀ ਲਈ।

ਰਾਹਤ ਮੁਲਤਾਨੀਕਰ ਨੇ ਕਿਹਾ ਕਿ ਆਲਮ ਲੋਹਾਰ ਨੇ ਸਾਨੂੰ ਪੰਜਾਬ ਦੀ ਸਕਾਫ਼ਤ ਤੋਂ ਰੋਸ਼ਨਾਸ ਕਰਾਇਆ ।ਓਨ੍ਹਾਂ ਆਪਣੀ ਵਾਲਦਾ ਨਾਲ਼ ਰਲ਼ ਕੇ ਆ ਚੁਣੋ ਰਲ਼ ਯਾਰ ਪੀਲੂ ਪੱਕੀਆਂ ਵੋ ਕਾਫ਼ੀ ਪੇਸ਼ ਕੀਤੀ।

ਮਸ਼ਹੂਰ ਨੇ ।ਬਲੋਚਿਸਤਾਨ ਤੋਂ ਸ਼ਰੀਕ ਹੋਏ ਗੁਲੂਕਾਰ ਮਸਊਦ ਨਬੀ ਬਲੋਚ ਨੇ ਆਲਮ ਲੋਹਾਰ ਨੂੰ ਮੌਸੀਕੀ ਦਾ ਬਾਦਸ਼ਾਹ ਕਰਾਰ ਦਿੱਤਾ ਤੇ ਉਨ੍ਹਾਂ ਦੀ ਹਯਾਤੀ ਦੇ ਪੱਖਾਂ ਤੇ ਚਾਨਣ ਪਾਇਆ ।

ਕੋਇਟਾ ਤੋਂ ਸ਼ਾਇਰ ਤੇ ਅਦੀਬ ਸ਼ਫ਼ਕਤ ਆਸਮੀ ਨੇ ਆਲਮ ਲੁਹਾਰ ਦੇ ਫ਼ਨ ਦੀ ਤਾਰੀਫ਼ ਕਰਦੇ ਹੋਏ ਕਿਹਾ ਕਿ ਆਲਮ ਲੋਹਾਰ ਪੰਜਾਬ ਦੇ ਲੋਕ ਸੰਗੀਤ ਦਾ ਪੇਸ਼ਕਾਰ ਚਿਤੇਰਾ ਸੀ।

ਪੰਜਾਬੀ ਅਖ਼ਬਾਰ ਭੁਲੇਖਾ ਦੇ ਸਰਪ੍ਰਸਤ ਮਦੱਸਰ ਬੱਟ ਨੇ ਕਿਹਾ ਕਿ ਆਲਮ ਲੁਹਾਰ ਨੇ ਬਰ-ਏ-ਸ.ਗੀਰ ਚ ਲੋਕ ਗੁਲੂਕਾਰੀ ਤੋਂ ਜਾਣੂੰ ਕਰਾਇਆ। ਉਨ੍ਹਾਂ ਪੰਜਾਬ ਦੀ ਸਕਾਫ਼ਤ ਦੇ ਇਖ਼ਲਾਕੀ ਕਦਰਾਂ ਦਾ ਪ੍ਰਚਾਰ ਕੀਤਾ। ਆਸਿਮ ਚੌਧਰੀ ਨੇ ਆਲਮ ਲੋਹਾਰ ਦੇ ਫ਼ਨ ਦੀ ਤਾਰੀਫ਼ ਕਰਦੇ ਹੋਏ ਕਿਹਾ ਕਿ ਉਨ੍ਹਾਂ ਦੀਆਂ ਪੰਜਾਬੀ ਨਾਅਤਾਂ ਦੀਆਂ ਤਰਜਾਂ ਅੱਜ ਵੀ ਉਸੇ ਤਰ੍ਹਾਂ ਮੌਜੂਦ ਨੇ । ਉਨ੍ਹਾਂ ਦੇ ਗੀਤਾਂ ਰਾਹੀਂ ਪੰਜਾਬ ਦੀ ਧਰਤੀ ਨਾਲ਼ ਉਨ੍ਹਾਂ ਦੀ ਮੁਹੱਬਤ ਦਿਸਦੀ ਏ । ਗੁਲੂਕਾਰ ਨਦੀਮ ਅੱਬਾਸ ਲੂਣੇ ਵਾਲਾ ਨੇ ਕਿਹਾ ਕਿ ਆਲਮ ਲੋਹਾਰ ਨੇ ਲੋਕ ਮੋਸੀਕੀ ਦੇ ਐਸੇ ਮਿਆਰ ਮਿੱਥੇ ਨੇ ਜੋ ਰਾਹ ਦਿਸੇਰਾ ਨੇ । ਉਨ੍ਹਾਂ ਅਪਣਾ ਮਸ਼ਹੂਰ ਗੀਤ ਮਾੜਾ ਤੇ ਮਾੜਾ ਸੀ ਯਾਰ ਜੋ ਏ , ਬਿਸਮਿੱਲਾ ਕਰਾਂ ਪੇਸ਼ ਕੀਤਾ । ਆਰਿਫ਼ ਲੁਹਾਰ ਨੇ ਆਪਣੇ ਪਿਓ ਦੀ ਯਾਦ ਚ ਕਿਹਾ ਕਿ ਉਹ ਆਪਣੇ ਪਿਓ ਨਾਲ਼ ਇਸ਼ਕ ਕਰਦੇ ਨੇ ।ਉਨ੍ਹਾਂ ਕਿਹਾ ਕਿ ਲੋਕ ਮੌਸੀਕੀ ਸਾਡੀ ਪਛਾਣ ਏਂ ਕਿਉਂ ਕਿ ਇਹਦਾ ਤਾਅਲੁੱਕ ਰੂਹ ਤੇ ਧਰਤੀ ਦੋਵਾਂ ਨਾਲ਼ ਹੈ।

ਆਰਿਫ਼ ਲੁਹਾਰ ਨੇ ਸਭ ਦਾ ਸ਼ੁਕਰੀਆ ਅਦਾ ਕੀਤਾ ਤੇ ਪਿਲਾਕ ਤੇ ਏਸ ਔਨ ਲਾਈਨ ਸਮਾਗਮ ਨੂੰ ਬਹੁਤ ਸਰਾਹਿਆ। ਪਿਲਾਕ ਦੀ ਡਾਇਰੈਕਟਰ ਜਨਰਲ ਡਾਕਟਰ ਸੁ.ਗਰਾ ਸਦਫ਼ ਨੇ ਸਭ ਦਾ ਸ਼ੁਕਰੀਆ ਅਦਾ ਕੀਤਾ ਤੇ ਕਿਹਾ ਕਿ ਪਿਲਾਕ ਅੱਗੇ ਵੀ ਏਸ ਤਰ੍ਹਾਂ ਦੇ ਇੰਟਰਨੈਸ਼ਨਲ ਸਿਲਸਿਲੇ ਜਾਰੀ ਰੱਖੇਗਾ ਤੇ ਕਰੋਨਾ ਵਬਾ ਤੋਂ ਨਿਜਾਤ ਬਾਅਦ ਆਲਮ ਲੋਹਾਰ ਦੀ ਯਾਦ ਚ ਇਕ ਇੰਟਰਨੈਸ਼ਨਲ ਲੋਕ ਸੰਗੀਤ ਮੇਲੇ ਦਾ ਪ੍ਰਬੰਧ ਕੀਤਾ ਜਾਵੇਗਾ।

ਰੀਪੋਰਟ: ਡਾ: ਸੁਗਰਾ ਸਦਫ

ਪਿਲਾਕ (ਲਾਹੌਰ - ਪਾਕਿਸਤਾਨ)

ਸਾਭਾਰ- ਪ੍ਰੋ. ਗੁਰਭਜਨ ਸਿੰਘ ਗਿੱਲ

# ਸ੍ਰੀ ਭੈਣੀ ਸਾਹਿਬ ਵਿਖੇ ਹੋਏ ਫੁੱਟਬਾਲ ਜੂਨੀਅਰ, ਸੀਨੀਅਰ ਲੀਗ ਮੁਕਾਬਲਿਆਂ ਦੀਆਂ ਝਲਕੀਆਂ।
## ਜੁਲਾਈ- 2020










-ਤਸਵੀਰ ਸੁਰਤਪਾਲ ਸਿੰਘ

P.O. Regd. No. PB/JL-016/2018-2020 **WARYAM** Ladowali Road, Jalandhar -144001
Regd. RNI No. 26453/75 Revised Date of Publication - 25-07-2020 Total Pages -52 **August 2020**
Date of Posting : 28-07-2020



ਮਾਲਕ, ਐਡੀਟਰ ਤੇ ਪਬਲਿਸ਼ਰ ਰਜਵੰਤ ਕੌਰ ਨੇ ਰਾਜਿੰਦਰ ਸਿੰਘ ਦੇ ਵਾਈਟ ਕਰਾਸ ਪ੍ਰਿੰਟਰਜ਼ ਭਾਈ ਦਿਤ ਸਿੰਘ ਨਗਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਲਾਡੋਵਾਲੀ ਰੋਡ ਸਾਹਮਣੇ ਸੈਂਟਰਲ ਟਾਊਨ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 0181-2222543- ਮੋਬਾਇਲ- 98143-18720



Owner, Editor & Publisher Rajwant Kaur got printed from Rajinder Singh's White Cross Printers, Bhai Dit Singh Nagar Jalandhar & got published at Ladowali Road, Opp. Central Town, Jalandhar City Ph.: 0181-2222543, Mob.: 98143-18720